

੧ ਓ ਵਾਹਿਗੁਰੂ ਜੀ ਕੀ ਫ਼ਤਹ ॥



## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਸੱਤਵੀਂ ਤੇ ਅੱਠਵੀਂ ਜਮਾਤ ਦੇ ਵਿਦਿਆਰਥੀਆਂ ਲਈ
ਨੀਯਤ ਕੀਤੀ ਗਈ ਧਾਰਮਿਕ ਪ੍ਰੀਖਿਆ ਦੇ

**ਪਹਿਲੇ ਦਰਜੇ ਲਈ**

# ਧਰਮ ਪੋਥੀ ਨੰ: ੭-੮





*ਲੇਖਕ :*

ਪ੍ਰੋ: ਕਰਤਾਰ ਸਿੰਘ ਐਮ. ਏ.



*ਪ੍ਰਕਾਸ਼ਕ :*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਭੇਟਾ ੧੪/-

੧ੴ ਸਤਿਗੁਰ ਪ੍ਰਸਾਦਿ ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਵਜ਼ੀਫੇ ਦੇਣ ਬਾਰੇ

ਨਿਯਤ ਕੀਤੇ ਧਾਰਮਿਕ ਪ੍ਰੀਖਿਆ ਦੇ ਸਿਲੇਬਸ ਅਨੁਸਾਰ

ਪਹਿਲੇ ਦਰਜੇ ਅਰਥਾਤ ਅੱਠਵੀਂ ਜਮਾਤ ਤੱਕ ਦੇ

ਵਿਦਿਆਰਥੀਆਂ ਲਈ

# ਧਰਮ ਪੋਥੀ ਨੰ : ੭-੮

## ਪਹਿਲਾ ਦਰਜਾ

**ਪਰਚਾ ਪਹਿਲਾ— ਗੁਰਬਾਣੀ ਅੰਕ ੧੦੦**

(ੳ) ਕੰਠ ਬਾਣੀ—ਜਪੁ ਜੀ, ਸਵੱਈਏ ੧੦ (ਸ੍ਰਾਵਗ ਸੁਧ)
ਰਹਰਾਸਿ । ਅੰਕ ੫੦

(ਅ) ਅਰਥ ਬਾਣੀ—ਰਹਰਾਸਿ । ਅੰਕ ੫੦

ਨੋਟ—ਕੰਠ ਬਾਣੀ ਅਤੇ ਅਰਥਾਂ ਲਈ ਸ਼੍ਰੋਮਣੀ ਗੁ: ਪ੍ਰ: ਕਮੇਟੀ ਵਲੋਂ ਛਪਿਆ ਗੁਟਕਾ ਨਿਤਨੇਮ ਅਤੇ ਨਿਤਨੇਮ ਸਟੀਕ ਪੜ੍ਹੋ ।

**ਦੂਜਾ ਦਰਜਾ- ਸਿੱਖ ਇਤਿਹਾਸ ਅੰਕ ੧੦੦**

ਦਸਾਂ ਗੁਰੂ ਸਾਹਿਬਾਂ ਦੀਆਂ ਸੰਖੇਪ ਜੀਵਨ-ਸਾਖੀਆਂ ੭੫

# ਤਤਕਰਾ

ਨੰ: ਪੰਨਾ

## ਪਰਚਾ ਪਹਿਲਾ-ਗੁਰਬਾਣੀ



## ਪਰਚਾ ਦੂਜਾ-ਸਿੱਖ ਇਤਿਹਾਸ



### ਸਿੱਖ ਸ਼ਹੀਦ

# ਸ੍ਰੀ ਗੁਰੂ ਨਾਨਕ ਦੇਵ ਜੀ
ਦੀ
# ਸੰਸਾਰ ਫੇਰੀ ਦਾ ਸੰਖੇਪ

**ਜਨਮ-ਦਿਨ**–ਵੈਸਾਖ ਸੁਦੀ ੩ (੨੦ ਵੈਸਾਖ) ਸੰਮਤ ੧੫੨੬ ਮੁ: ੧੫ ਅਪ੍ਰੈਲ ਸੰਨ ੧੪੬੯. ਸ਼ਨਿੱਚਰਵਾਰ।

**ਜਨਮ-ਨਗਰ**–ਰਾਇ ਭੋਇ ਦੀ ਤਲਵੰਡੀ (ਜਿਸ ਦਾ ਨਾਂ ਮਗਰੋ) ਸ੍ਰੀ ਨਨਕਾਣਾ ਸਾਹਿਬ ਪ੍ਰਸਿੱਧ ਹੋਇਆ) ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ)।

**ਮਾਤਾ-ਪਿਤਾ**–ਪਿਤਾ ਮਹਿਤਾ ਕਲਿਆਣ ਦਾਸ (ਮਹਿਤਾ ਕਾਲੂ) ਤੇ ਮਾਤਾ ਤ੍ਰਿਪਤਾ ਜੀ।

**ਵਿਆਹ**–ਪੱਖੋਕੇ ਰੰਧਾਵੇ (ਜ਼ਿਲ੍ਹਾ ਗੁਰਦਾਸਪੁਰ) ਦੇ ਸ੍ਰੀ ਮੂਲ ਚੰਦ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਹੋਇਆ, ਸੰਮਤ ੧੫੪੪।

**ਸੰਤਾਨ**–ਬਾਬਾ ਸ੍ਰੀ ਚੰਦ ਜੀ ਜਨਮ, ਸੰਮਤ ੧੫੫੧ ਮੁਤਾਬਿਕ ਸੰਨ ੧੪੯੪ ਤੇ ਬਾਬਾ ਲਖਮੀ ਦਾਸ ਜੀ ਸੰਮਤ ੧੫੫੩ ਮੁਤਾਬਿਕ ਸੰਨ ੧੪੯੭।

**ਪਹਿਲੀ ਉਦਾਸੀ**–ਪੂਰਬ ਦੀ, ਸੰਮਤ ੧੫੫੪ ਮੁਤਾਬਿਕ ਸੰਨ ੧੪੯੭।

**ਦੂਜੀ ਉਦਾਸੀ**–ਦੱਖਣ ਦੀ, ਸੰਮਤ ੧੫੬੮ ਮੁਤਾਬਿਕ ਸੰਨ ੧੫੧੦।

**ਤੀਜੀ ਉਦਾਸੀ**–ਉੱਤਰ ਦੀ, ਸੰਮਤ ੧੫੭੩ ਮੁਤਾਬਿਕ ਸੰਨ ੧੫੧੬।

**ਚੌਥੀ ਉਦਾਸੀ**–ਪੱਛਮ ਦੀ, ਸੰਮਤ ੧੫੭੫ ਮੁਤਾਬਿਕ ਸੰਨ ੧੫੧੮।

ਕਰਤਾਰਪੁਰ ਜਾ ਟਿਕੇ–ਸੰਮਤ ੧੫੭੯ ਮੁਤਾਬਿਕ ਸੰਨ ੧੫੨੨।

**ਮਾਤਾ-ਪਿਤਾ ਦਾ ਦੇਹਾਂਤ**–ਕਰਤਾਰਪੁਰ ਵਿੱਚ ਸੰਮਤ ੧੫੭੯ ਮੁਤਾਬਿਕ ਸੰਨ ੧੫੨੨।

**ਜੋਤੀ ਜੋਤਿ ਸਮਾਏ**–ਸ੍ਰੀ ਕਰਤਾਰਪੁਰ (ਪਾਕਿਸਤਾਨ) ਅੱਸੂ ਵਦੀ ੧੦ (੭ ਅੱਸੂ) ਸੰਮਤ ੧੫੯੬ ਮੁਤਾਬਿਕ ੭ ਸਤੰਬਰ ੧੫੩੯।

# ਜੀਵਨ ਸਾਖੀਆਂ

## ਸ੍ਰੀ ਗੁਰੂ ਨਾਨਕ ਦੇਵ ਜੀ

### ਗੁਰੂ ਜੀ ਤੋਂ ਪਹਿਲਾਂ ਦੀ ਹਾਲਤ

ਗੁਰੂ ਨਾਨਕ ਦੇਵ ਜੀ ਨੂੰ ਇਕ ਖ਼ਾਸ ਜ਼ਰੂਰੀ ਤੇ ਔਖਾ ਕੰਮ ਕਰਨ ਲਈ ਕਰਤਾਰ ਨੇ ਜਗਤ ਵਿੱਚ ਭੇਜਿਆ । ਉਹ ਕੰਮ ਕੀ ਸੀ ? ਤੇ ਉਸ ਕੰਮ ਨੂੰ ਗੁਰੂ ਜੀ ਨੇ ਕਿਸ ਪ੍ਰਕਾਰ ਨਿਬਾਹਿਆ ? ਇਹ ਗੱਲ ਤਾਂ ਹੀ ਚੰਗੀ ਤਰ੍ਹਾਂ ਸਮਝੀ ਜਾ ਸਕਦੀ ਹੈ, ਜੇ ਸਾਨੂੰ ਪਤਾ ਹੋਵੇ ਕਿ ਉਸ ਸਮੇਂ ਦੇਸ਼ ਦੀ ਕੀ ਹਾਲਤ ਸੀ ।

ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਜਿਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ, ਉਸ ਵੇਲੇ ਦੇਸ਼ ਦੀ ਤੇ ਖਾਸ ਕਰਕੇ ਪੰਜਾਬ ਦੀ ਹਾਲਤ ਅਤਿ ਤਰਸ-ਯੋਗ ਸੀ । ਆਮ ਜਨਤਾ ਕਈ ਪ੍ਰਕਾਰ ਦੇ ਜ਼ਬਰਾਂ ਤੇ ਜ਼ੁਲਮ ਦਾ ਸ਼ਿਕਾਰ ਹੋ ਰਹੀ ਸੀ, ਚਾਰ ਚੁਫੇਰੇ ਹਾਹਾਕਾਰ ਮੱਚੀ ਹੋਈ ਸੀ । ਹਾਕਮਾਂ ਵਲੋਂ ਪਰਜਾ ਉਪੱਰ ਜ਼ਬਰ, ਮੁਸਲਮਾਨਾਂ ਵਲੋਂ ਹਿੰਦੂਆਂ ਨਾਲ ਸਖਤੀ ਤੇ ਜ਼ੁਲਮ, ਉੱਚ-ਜ਼ਾਤੀਏ ਹਿੰਦੂਆਂ ਦਾ ਨੀਵੀਆਂ ਜ਼ਾਤਾਂ ਵਾਲਿਆਂ ਨਾਲ ਧੱਕੇਸ਼ਾਹੀ ਵਾਲਾ ਵਰਤਾਉ, ਤਕੜਿਆਂ ਦਾ ਮਾੜਿਆਂ ਉਪੱਰ ਕਹਿਰ, ਅਮੀਰਾਂ ਦਾ ਗਰੀਬਾਂ ਉਪੱਰ ਅਤਿਆਚਾਰ, ਇਹ ਵਰਤਾਰਾ ਸੀ ਉਸ ਵੇਲੇ ਇਸ ਮੰਦਭਾਗੇ ਦੇਸ਼ ਵਿੱਚ ।

ਉਸ ਸਮੇਂ ਦੇਸ਼ ਵਿੱਚ ਮੁਸਲਮਾਨੀ ਰਾਜ ਸੀ । ਦਿੱਲੀ ਦੀ ਹਕੂਮਤ ਕਮਜ਼ੋਰ ਹੋਣ ਕਰਕੇ ਹੰਨੇ–ਹੰਨੇ ਮੀਰੀ ਵਾਲੀ ਗੱਲ ਸੀ । ਹਰ ਥਾਂ ਹਾਕਮ ਮਨ-ਆਈਆਂ ਕਰਦੇ ਸਨ । ਮੁਸਲਮਾਨ ਹਾਕਮਾਂ ਨੇ ਤਾਂ ਦੀਨ ਦੇ ਨਾਂ 'ਤੇ ਸਹੁੰ ਖਾਧੀ ਹੋਈ ਸੀ ਕਿ ਜਿਵੇਂ ਵੀ ਹੋ ਸਕੇ, ਹਿੰਦੂਆਂ ਨੂੰ ਮੁਸਲਮਾਨ ਬਣਾਇਆ ਜਾਵੇ । ਇਸ ਕੰਮ ਲਈ ਹਰ ਤਰ੍ਹਾਂ ਦੇ ਸਿੱਧੇ ਤੇ ਪੁੱਠੇ ਢੰਗ ਵਰਤੇ ਜਾਂਦੇ ਸਨ । ਹਿੰਦੂਆਂ ਨਾਲ ਹਰ ਪ੍ਰਕਾਰ ਦੀ ਸਖਤੀ ਹੁੰਦੀ ਸੀ ਤੇ ਮੁਸਲਮਾਨਾਂ ਨੂੰ ਅਨੇਕਾਂ ਸਹੂਲਤਾਂ ਤੇ ਆਰਾਮ ਮਿਲਦੇ ਸਨ ।

ਅਨੇਕਾਂ ਗਰੀਬ ਹਿੰਦੂ ਸਖਤੀਆਂ ਤੋਂ ਬਚਣ ਲਈ ਤੇ ਸਹੂਲਤਾਂ (ਅਰਾਮ) ਪਰਾਪਤ ਕਰਨ ਲਈ ਆਪਣਾ ਧਰਮ ਛੱਡ ਕੇ ਮੁਸਲਮਾਨ ਹੋ ਜਾਂਦੇ ਸਨ । ਇਸ ਤਰ੍ਹਾਂ ਉਹ ਸ਼ਿਕਾਰ ਦੀ ਹਾਲਤ ਵਿਚੋਂ ਨਿਕਲ ਕੇ ਸ਼ਿਕਾਰੀਆਂ ਦੇ ਟੋਲੇ ਵਿੱਚ ਜਾ ਰਲਦੇ ਸਨ । ਇਸ ਤੋਂ ਬਿਨਾਂ ਥਾਂ ਥਾਂ ਮੁੱਲਾਂ ਮੁਲਾਣੇ ਤੇ ਪੀਰ ਫ਼ਕੀਰ ਆਪਣੇ ਸਾਥੀ ਮੋਮਨਾਂ ਦਾ ਦਬਾ ਪਾ ਕੇ, ਲੋਕਾਂ ਨੂੰ ਇਸਲਾਮ ਕਬੂਲਣ ਲਈ ਪ੍ਰੇਰ ਰਹੇ ਸਨ, ਗਸ਼ਤੀ ਫੌਜਾਂ ਦੇ ਦਸਤੇ ਪਿੰਡ ਪਿੰਡ ਚੱਕਰ ਲਾਉਂਦੇ, ਹਿੰਦੂਆਂ ਉਤੇ ਜ਼ਬਰ ਕਰਦੇ, ਮੰਦਰ ਢਾਹੁੰਦੇ ਤੇ ਹਿੰਦੂਆਂ ਨੂੰ ਮੁਸਲਮਾਨ ਬਣਾਉਂਦੇ ਫਿਰਦੇ ਸਨ ।

ਹਿੰਦੂ ਪਰਜਾ ਦਾ ਤਾਂ ਇਹ ਹਾਲ ਸੀ ਕੀ ਹਾਕਮ, ਕੀ ਮੁੱਲਾਂ ਤੇ ਕੀ ਮੌਲਵੀ, ਸ਼ਹਿਰਾਂ ਤੇ ਪਿੰਡਾਂ ਦੇ ਗੁਆਂਢੀ ਮੁਸਲਮਾਨ, ਸਾਰੇ ਹੀ ਉਹਨਾਂ ਨਾਲ ਮਨ ਆਈਆਂ ਕਰਦੇ ਸਨ; ਪਰ ਮੁਸਲਮਾਨ ਪਰਜਾ ਵੀ ਸੁਖੀ ਨਹੀਂ ਸੀ । ਕਿਸੇ ਟਾਵੇਂ ਟਾਵੇਂ ਨਿਆਂਕਾਰ ਹਾਕਮ ਤੋਂ ਬਿਨਾਂ ਸਾਰੇ ਹੀ ਹਾਕਮ ਵਹਿਸ਼ੀ, ਬਦਕਾਰ, ਬੇਕਿਰਕ, ਆਪ-ਹੁਦਰੇ ਤੇ ਅਨਿਆਈ ਤੇ ਜਾਬਰ ਸਨ । ਛੋਟੇ ਅਫਸਰ ਵੱਢੀ-ਖੋਰ, ਜ਼ਾਲਮ ਤੇ ਮਨ ਮਰਜੀ ਦੇ ਮਾਲਕ ਸਨ । ਉਹਨਾਂ ਨੂੰ ਨਾ ਰੱਬ ਦਾ ਡਰ ਸੀ ਤੇ ਨਾ ਕਿਸੇ ਉਚੇਰੇ ਹਾਕਮ ਦਾ, ਉਹ ਪਰਜਾ ਦਾ ਧਨ–ਦੌਲਤ ਤੇ ਪੱਤ, ਰੱਜ ਕੇ ਲੁੱਟਦੇ ਤੇ ਐਸ਼ ਕਰਦੇ ਸਨ । ਗਰੀਬਾਂ ਤੇ ਕਮਜ਼ੋਰਾਂ ਵਾਸਤੇ ਨਿਆਂ ਕੋਈ ਨਹੀਂ ਸੀ, ਸਾਰੇ ਦੇਸ਼ ਵਿੱਚ ਹਨੇਰ ਮਚਿਆ ਹੋਇਆ ਸੀ ।

ਪਰਜਾ ਤਾਂ ਇਨ੍ਹਾਂ ਜ਼ੁਲਮਾਂ, ਜ਼ਬਰਾਂ ਦਾ ਸ਼ਿਕਾਰ ਹੋਣ ਕਰ ਕੇ ਦੁਖੀ ਸੀ, ਜਾਬਰ ਹਾਕਮ ਆਪਣੇ ਕੀਤੇ ਪਾਪਾਂ ਦੇ ਕਾਰਨ ਅਸ਼ਾਂਤੀ ਦੀ ਅੱਗ ਵਿੱਚ ਸੜ ਰਹੇ ਸਨ । ਸਾਰਾ ਦੇਸ਼ ਹੀ ਨਹੀਂ ਸਗੋਂ ਸਾਰਾ ਸੰਸਾਰ ਦੁਖੀ ਸੀ ਸਾਰੀ ਧਰਤੀ ਅਧਰਮ ਦੀ ਅੱਗ ਵਿੱਚ ਸੜ ਰਹੀ ਸੀ । ਹਾਕਮ ਕੌਮ ਵਲੋਂ ਕੀਤੇ ਜਾ ਰਹੇ ਇਸ ਜਬਰ ਦੇ ਨਾਲ ਨਾਲ ਹਿੰਦੂਆਂ ਲਈ ਧਾਰਮਿਕ ਤੇ ਸਮਾਜਿਕ ਜਬਰ ਵੀ ਰੱਜ ਕੇ ਸੀ । ਸੱਚੀ ਗੱਲ ਤਾਂ ਇਹ ਹੈ ਕਿ ਉਸ ਵੇਲੇ ਧਰਮ ਖੰਭ ਲਾ ਕੇ ਉਡ ਗਿਆ ਸੀ, ਸਭ ਥਾਈਂ ਕੂੜ ਅਧਰਮ ਤੇ ਪਾਪ ਪ੍ਰਧਾਨ ਸਨ, ਹਿੰਦੂ ਤੇ ਮੁਸਲਮਾਨ ਦੋਵੇਂ ਹੀ ਆਪੋ

ਆਪਣੇ ਦੀਨ (ਧਰਮ) ਦੇ ਅਸਲੀ ਅਸੂਲ ਭੁੱਲ ਚੁੱਕੇ ਸਨ । ਧਰਮ ਦੇ ਨਾਂ ਉੱਤੇ ਉਹ ਕੁਝ ਹੋ ਰਿਹਾ ਸੀ, ਜੋ ਇਹਨਾਂ ਅਸੂਲਾਂ ਦੇ ਐਨ ਉਲਟ ਸੀ । ਹਰੇਕ ਧਰਮ ਦੇ ਅਸਲ ਕੇਂਦਰੀ ਅਸੂਲ ਇਨਸਾਨ ਦੇ ਜੀਵਨ ਨੂੰ ਸੱਚ, ਦਇਆ, ਪਿਆਰ ਨੇਕੀ ਤੇ ਪਵਿੱਤਰਤਾ ਦੇ ਸੱਚੇ ਵਿੱਚ ਢਾਲਦੇ ਹਨ । ਇਨ੍ਹਾਂ ਅਸੂਲਾਂ ਨੂੰ ਮੰਨਣ ਵਾਲਾ ਬੰਦਾ, ਭਾਵੇਂ ਉਸ ਦਾ ਧਰਮ ਕੋਈ ਵੀ ਹੋਵੇ, ਕਦੇ ਝੂਠ, ਨਫ਼ਰਤ, ਵੈਰ, ਜਬਰ ਜਾਂ ਪਾਪ ਨਹੀਂ ਕਰ ਸਕਦਾ ਪਰ ਉਸ ਵੇਲੇ ਦਾ ਧਰਮ ਅਜੇਹੇ ਜੀਵਨ ਦੀ ਜਾਚ ਨਹੀਂ ਸੀ ਸਿਖਾਲਦਾ । ਇਕ ਪਾਸੇ ਤਾਂ ਦੀਨ (ਧਰਮ) ਦੇ ਨਾਂ 'ਤੇ ਮੁਸਲਮਾਨ ਹਿੰਦੂਆਂ ਨਾਲ ਨਫ਼ਰਤ ਤੇ ਧੱਕਾ, ਜ਼ੁਲਮ ਕਰਦੇ ਸਨ, ਦੂਜੇ ਪਾਸੇ ਹਿੰਦੂ ਵੀ ਧਰਮ ਤੋਂ ਇਹੋ ਜਿਹਾ ਹੀ ਕੰਮ ਲੈਂਦੇ ਸਨ । ਕਰੋੜਾਂ-ਬੰਦਿਆਂ ਨੂੰ ਨੀਚ ਤੇ ਅਛੂਤ ਕਹਿ ਕੇ ਦੁਰਕਾਰਿਆ, ਲਿਤਾੜਿਆ ਜਾਂਦਾ ਸੀ । ਧਰਮ ਤੇ ਸਮਾਜ ਵਿੱਚ ਉਹਨਾਂ ਲਈ ਕੋਈ ਥਾਂ ਨਹੀਂ ਸੀ। ਉਹ ਭਿੱਟੇ ਹੋਏ ਤੇ ਭਿਟਣਹਾਰੇ ਸਨ । ਉਹਨਾਂ ਨੂੰ ਪਰ੍ਹੇ-ਪਰ੍ਹੇ ਰਹਿਣ ਲਈ ਮਜ਼ਬੂਰ ਕੀਤਾ ਜਾਂਦਾ ਸੀ, ਕੇਵਲ ਉੱਚ-ਜ਼ਾਤੀਏ ਹਿੰਦੂਆਂ ਤੋਂ ਹੀ ਦੂਰ ਰਹਿਣ ਲਈ ਨਹੀਂ, ਸਗੋਂ ਸਭ ਦੇ ਸਿਰਜਣਹਾਰ ਪਿਤਾ ਪਰਮਾਤਮਾ ਪਾਸੋਂ ਵੀ । ਉਹ ਰੱਬ ਅੱਗੇ ਵੀ ਸਿੱਧੀ, ਆਪਣੇ ਆਪ ਅਰਦਾਸ ਨਹੀਂ ਸਨ ਕਰ ਸਕਦੇ ਤੇ ਉਸ ਅੱਗੇ ਆਪਣੇ ਰੋਣੇ ਨਹੀਂ ਸਨ ਰੋ ਸਕਦੇ, ਉਹ ਮੰਦਰਾਂ ਵਿੱਚ ਦੇਵੀ ਦੇਵਤਿਆਂ ਅੱਗੇ ਮੱਥਾ ਟੇਕ ਕੇ, ਚੜ੍ਹਾਵੇ ਚੜ੍ਹਾ ਕੇ ਆਪਣੇ ਦਿਲਾਂ ਨੂੰ ਧਰਵਾਸ ਨਹੀਂ ਸਨ ਦੇ ਸਕਦੇ ਅਤੇ ਧਰਮ ਪੁਸਤਕਾਂ ਨੂੰ ਪੜ੍ਹ-ਵਿਚਾਰ ਕੇ ਆਪਣੇ ਮਨਾਂ ਨੂੰ ਗਿਆਨ ਦਾ ਚਾਨਣ ਨਹੀਂ ਸਨ ਦੇ ਸਕਦੇ । ਉਹ ਨਾਂ ਮਾਤਰ ਇਨਸਾਨ ਸਨ, ਉਹਨਾਂ ਨਾਲੋਂ ਤਾਂ ਪਸ਼ੂ ਵੀ ਵਧੇਰੇ ਸੁਖੀ ਸਨ।

ਗੱਲ ਕੀ, ਹਿੰਦੂ ਧਰਮ ਨੀਵੀਂ ਤੋਂ ਨੀਵੀਂ ਹਾਲਤ ਤੀਕ ਪੁੱਜ ਚੁੱਕਿਆ ਸੀ । ਇਸ ਧਰਮ ਦੀ ਅਸਲੀ ਰੂਹ ਮਰ ਚੁੱਕੀ ਸੀ ਅਤੇ ਇਸ ਦੀ ਥਾਂ ਸਹਿਜੇ-ਸਹਿਜੇ ਬ੍ਰਾਹਮਣਾਂ ਦੀਆਂ ਘੜੀਆਂ ਧਾਰਮਿਕ ਰਸਮਾਂ ਤੇ ਪੂਜਾ ਦੇ ਢੰਗਾਂ ਨੇ ਲੈ ਲਈ ਸੀ । ਧਰਮ ਇਕ ਮਖੌਲ ਬਣ ਚੁੱਕਿਆ ਸੀ । ਜੀਵਨ-ਜਾਚ ਦੱਸਣ ਦੀ ਥਾਂ ਇਹ ਅਨੇਕ ਪਾਖੰਡਾਂ ਤੇ ਭਰਮਾਂ ਦਾ

ਜਾਲ ਖਿਲਾਰਦਾ ਸੀ । ਖਾਸ-ਖਾਸ ਢੰਗਾਂ ਨਾਲ ਤੇ ਖਾਸ-ਖਾਸ ਥਾਵਾਂ ਅਤੇ ਮੌਕਿਆਂ ਉੱਤੇ ਇਸ਼ਨਾਨ ਕਰਨ, ਖਾਸ-ਖਾਸ ਤਰ੍ਹਾਂ ਦਾ ਪਹਿਰਾਵਾ ਧਾਰਨ, ਮੱਥੇ ਉਪਰ ਖਾਸ-ਖਾਸ ਤਰ੍ਹਾਂ ਦੇ ਟਿੱਕੇ (ਤਿਲਕ) ਲਾਉਣਾ, ਖਾਸ ਤਰ੍ਹਾਂ ਦੀ ਸੁੱਚ-ਜੂਠ ਤੇ ਛੂਤ-ਛਾਤ ਦਾ ਖਿਆਲ ਰੱਖ ਕੇ ਖਾਸ ਖਾਸ ਢੰਗਾਂ ਨਾਲ ਰਸੋਈ ਕਰਨੀ ਤੇ ਖਾਣ-ਪੀਣ ਅਤੇ ਹੋਰ ਅਨੇਕ ਇਹੋ ਜਿਹੇ ਵਿਖਾਲੇ ਵਾਲੇ ਕੰਮਾਂ ਨੂੰ ਹੀ ਧਰਮ ਸਮਝਿਆ ਜਾਂਦਾ ਸੀ ।

ਇਸ ਸਭ ਕਾਸੇ ਦੇ ਕਈ ਭੈੜੇ ਸਿੱਟੇ ਨਿਕਲਦੇ । ਆਮ ਜਨਤਾ ਧਰਮ-ਹੀਨ ਹੋ ਕੇ ਧਾਰਮਿਕ ਖੁਰਾਕ ਤੋਂ ਵਾਂਝੀ ਜਾ ਚੁੱਕੀ ਸੀ । ਬ੍ਰਾਹਮਣ ਆਪਣੇ ਆਪ ਧਰਮ ਦੇ ਠੇਕੇਦਾਰ ਬਣ ਬੈਠੇ ਸਨ ਅਤੇ ਹੋਰਨਾਂ ਜਾਤਾਂ ਵਾਲਿਆਂ ਨਾਲ ਕਰੜਾ ਸਲੂਕ ਕਰਦੇ ਸਨ । ਇਸ ਕਰ ਕੇ ਲੋਕ ਧਰਮੋਂ ਦੁਰੇਡੇ ਹੁੰਦੇ ਜਾਂਦੇ ਸਨ । ਹਿੰਦੂ ਕੌਮ ਕਈ ਅਜਿਹਿਆਂ ਫ਼ਿਰਕਿਆਂ ਵਿੱਚ ਵੰਡੀ ਗਈ ਸੀ, ਜਿਹੜੇ ਆਮ ਕਰਕੇ ਈਰਖਾਲੂ ਤੇ ਇਕ ਦੂਜੇ ਦੇ ਕੱਟੜ ਵਿਰੋਧੀ ਸਨ । ਇਸ ਤਰ੍ਹਾਂ ਧਰਮ ਲੋਕਾਂ ਨੂੰ ਇਕ ਜਾਨ ਕਰਨ ਅਤੇ ਉਹਨਾਂ ਨੂੰ ਇਖ਼ਲਾਕੀ ਤੇ ਆਤਮਿਕ ਤੌਰ ਉੱਤੇ ਉੱਚਿਆ ਚੁੱਕਣ ਦੀ ਥਾਂ ਇਖ਼ਲਾਕੀ ਗਿਰਾਵਟ ਤੇ ਸਮਾਜਕ ਫੁੱਟ ਦਾ ਕਾਰਨ ਬਣ ਕੇ ਰਹਿ ਗਿਆ ਸੀ । ਸੁਖ, ਪਿਆਰ ਨੇ ਨਿਆਂ ਦਾ ਸੋਮਾ ਬਣਨ ਦੀ ਥਾਂ ਇਹ ਦੁੱਖਾਂ, ਨਫ਼ਰਤਾਂ ਤੇ ਬੇ-ਇਨਸਾਫੀ ਦਾ ਸਾਧਨ ਬਣ ਗਿਆ ।

ਇਹ ਸੀ ਹਾਲਤ ਆਮ ਦੇਸ਼ ਦੀ । ਪੰਜਾਬ ਦੀ ਹਾਲਤ ਇਸ ਤੋਂ ਵੀ ਭੈੜੀ ਸੀ । ਇਹ ਸੂਬਾ ਸਭ ਤੋਂ ਪਹਿਲਾਂ ਮੁਸਲਮਾਨੀ ਰਾਜ ਹੇਠ ਆਇਆ ਸੀ । ਜਿੰਨੇ ਵੀ ਹਮਲਾਵਰ ਆਉਂਦੇ ਰਹੇ, ਉਹ ਪੰਜਾਬ ਨੂੰ ਸਭ ਤੋਂ ਪਹਿਲਾਂ ਤੇ ਸਭ ਤੋਂ ਵੱਧ ਲੁੱਟਦੇ ਤੇ ਉਜਾੜਦੇ ਰਹੇ । ਇਥੇ ਮੁਸਲਮਾਨੀ ਰਾਜ ਹੋਰ ਸਭ ਥਾਵਾਂ ਨਾਲੋਂ ਵਧੇਰੇ ਪੱਕੀ ਤਰ੍ਹਾਂ ਕਾਇਮ ਹੋ ਚੁੱਕਿਆ ਸੀ । ਇਥੇ ਮੁਸਲਮਾਨੀ ਜਬਰ ਸਭ ਤੋਂ ਵਧੇਰੇ ਜ਼ੋਰ ਦਾ ਸੀ। ਇਸਲਾਮ ਦੇ ਵਾਧੇ ਦੀ ਲਹਿਰ ਨੇ ਇਥੇ ਸਭ ਥਾਵਾਂ ਨਾਲੋਂ ਵਧੇਰੇ ਠਾਠਾਂ ਮਾਰੀਆਂ ਸਨ । ਇਸ ਸੂਬੇ ਵਿੱਚ ਸਭ ਤੋਂ ਵਧੇਰੇ ਨਵੇਂ ਮੁਸਲਮਾਨ ਬਣੇ ਸਨ । ਹਿੰਦੂ ਕੌਮ ਦੀ ਮਹਾਨਤਾ (ਵਡਿਆਈ) ਦੀਆਂ ਸਭ ਨਿਸ਼ਾਨੀਆਂ ਮਲੀਆਮੇਟ ਹੋ ਚੁੱਕੀਆਂ

ਸਨ। ਜਿਹੜੇ ਹਿੰਦੂ ਮੁਸਲਮਾਨ ਬਣਾਏ ਜਾਣੋਂ ਬਚ ਗਏ ਸਨ, ਉਹ ਸਭ ਇੱਜ਼ਤ ਤੇ ਅਣਖ ਗੁਆ ਬੈਠੇ ਸਨ। ਜਿਨ੍ਹਾਂ ਲੋਕਾਂ ਨੂੰ ਅਜੇਹੀ ਬੇ-ਇਜ਼ਤੀ ਤੇ ਗੁਲਾਮ-ਪੁਣੇ ਦਾ ਜੀਵਨ ਪਸੰਦ ਨਹੀਂ ਸੀ ਤੇ ਜਿਨ੍ਹਾਂ ਦੀ ਰੁਚੀ ਧਰਮ ਵੱਲ ਸੀ, ਉਹ ਤੰਗੀਆਂ, ਤਕਲੀਫਾਂ ਤੇ ਮੌਤ ਤੋਂ ਬਚਣ ਦੀ ਖ਼ਾਤਰ ਜੰਗਲਾਂ, ਪਹਾੜਾਂ, ਰੇਤਲੇ-ਥਲਾਂ ਦੀ ਇਕਾਂਤ ਵਿੱਚ ਜਾ ਬਿਰਾਜੇ ਸਨ ਤੇ ਉਥੇ ਮਨ ਲਾ ਕੇ ਸੱਚ ਦੀ ਖੋਜ ਵਿੱਚ ਲੱਗ ਪਏ ਸਨ। ਆਮ ਜਨਤਾ ਨੂੰ ਧਰਮ-ਉਪਦੇਸ਼ ਤੇ ਧੀਰਜ ਦੇਣ ਅਤੇ ਜੀਵਨ-ਜਾਚ ਦੱਸਣ ਦੀ ਥਾਂ ਉਹ ਆਪਣੀ ਆਤਮਾ ਨੂੰ ਬਚਾਉਣ ਤੇ ਮੁਕਤੀ ਪ੍ਰਾਪਤ ਕਰਨ ਲਈ ਜੰਗਲਾਂ ਪਹਾੜਾਂ ਵਿੱਚ ਜਾ ਲੁਕੇ ਸਨ।

# ਜਨਮ ਤੇ ਬਾਲ-ਲੀਲ੍ਹਾ

ਇਹ ਸੀ ਦੁੱਖਾਂ ਭਰੀ ਤੇ ਤਰਸਯੋਗ ਹਾਲਤ ਇਸ ਦੇਸ਼ ਦੀ। ਜਦ ਸਿਰਜਣਹਾਰ ਕਰਤਾਰ ਨੇ ਗੁਰੂ ਨਾਨਕ ਦੇਵ ਜੀ ਨੂੰ ਇਸ ਸੰਸਾਰ ਵਿੱਚ ਭੇਜਿਆ ਭਾਈ ਗੁਰਦਾਸ ਜੀ ਇਸ ਗੱਲ ਨੂੰ ਇਉਂ ਬਿਆਨ ਕਰਦੇ ਹਨ:

'ਸੁਣੀ ਪੁਕਾਰਿ ਦਾਤਾਰ ਪ੍ਰਭੁ
ਗੁਰੁ ਨਾਨਕ ਜਗ ਮਾਹਿ ਪਠਾਇਆ।'

**ਜਨਮ-ਦਿਨ** : ਗੁਰੂ ਨਾਨਕ ਦੇਵ ਜੀ ਨੇ ਵੈਸਾਖ ਸੁਦੀ ੩ ਸੰਮਤ ੧੫੨੬ ਨੂੰ ਅਰਥਾਤ ਉਸ ਮਹੀਨੇ ਦੀ ਮੱਸਿਆ ਮਗਰੋਂ ਦੀ ਤੀਜੀ ਥਿਤ ਵਾਲੇ ਦਿਨ ਅਵਤਾਰ ਧਾਰਿਆ। ਉਸ ਦਿਨ ਸ਼ਨਿੱਚਰਵਾਰ ਸੀ ਅਤੇ ਵੈਸਾਖ ਦੇ ਮਹੀਨੇ ਦੀ ੨੦ ਤਾਰੀਖ ਸੀ, ਅੰਗਰੇਜ਼ੀ ਸਾਲ ਮੁਜਬ ਉਹ ਦਿਨ ੧੫ ਅਪ੍ਰੈਲ ਸੰਨ ੧੪੬੯ ਨੂੰ ਸੀ।

ਉਂਜ ਚੋਖੇ ਚਿਰ ਤੋਂ ਗੁਰੂ ਜੀ ਦਾ ਜਨਮ ਦਿਨ ਕੱਤਕ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ।

**ਜਨਮ-ਨੱਗਰ**- ਆਪ ਦਾ ਜਨਮ ਰਾਇ ਭੋਇ ਦੀ ਤਲਵੰਡੀ ਵਿੱਚ ਹੋਇਆ। ਗੁਰੂ ਨਾਨਕ ਜੀ ਦਾ ਜਨਮ-ਨੱਗਰ ਹੋਣ ਦਾ ਸਦਕਾ ਰਾਇ

ਭੋਇ ਦੀ ਤਲਵੰਡੀ ਦਾ ਨਾਂ ਮਗਰੋਂ ਨਨਕਾਣਾ ਸਾਹਿਬ ਹੋ ਗਿਆ। ਇਹ ਨੱਗਰ ਲਾਹੌਰ ਤੋਂ ੪੮ ਮੀਲ ਪੱਛਮ ਵੱਲ ਜ਼ਿਲਾ ਸ਼ੇਖੂਪੁਰਾ ਵਿੱਚ ਹੈ। ਗੁਰੂ ਜੀ ਦੇ ਅਵਤਾਰ ਧਾਰਨ ਵਾਲੀ ਥਾਂ 'ਤੇ ਇਕ ਆਲੀਸ਼ਾਨ ਗੁਰਦੁਆਰਾ ਹੈ, ਇਸ ਦਾ ਨਾਂ ਗੁ: ਜਨਮ-ਅਸਥਾਨ ਹੈ। ਉਥੇ ਹੋਰ ਵੀ ਕਈ ਗੁਰਦੁਆਰੇ ਹਨ। ਇਹ ਸਭ ਹੁਣ ਪਾਕਿਸਤਾਨ ਵਿੱਚ ਰਹਿ ਗਏ ਹਨ ਤੇ ਸਿੱਖ ਸੱਭੇ ਇੱਧਰ ਨੂੰ ਧੱਕੇ ਆ ਗਏ ਹਨ। ਇਸ ਕਰਕੇ ਪੰਥ ਨੇ ਗੁਰਮਤਾ ਕੀਤਾ ਹੈ ਕਿ ਹਰੇਕ ਸਿੱਖ ਅਰਦਾਸ ਕਰਨ ਸਮੇਂ ਇਹ ਬੇਨਤੀ ਕਰੇ :

> 'ਹੇ ਅਕਾਲ ਪੁਰਖ ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਨੂੰ ਪੰਥ ਤੋਂ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖ਼ਸ਼ੋ !

**ਮਾਤਾ-ਪਿਤਾ** — ਆਪ ਦੇ ਪਿਤਾ ਦਾ ਨਾਂ ਮਹਿਤਾ ਕਲਿਆਣ ਦਾਸ ਸੀ, ਪਰ ਆਮ ਕਰਕੇ ਉਹਨਾਂ ਨੂੰ ਮਹਿਤਾ ਕਾਲੂ ਹੀ ਸੱਦਿਆ ਜਾਂਦਾ ਸੀ ਉਹ ਬੇਦੀ ਕੁਲ ਵਿੱਚੋਂ ਸਨ। ਆਪ ਦੀ ਮਾਤਾ ਦਾ ਨਾਂ ਮਾਤਾ ਤ੍ਰਿਪਤਾ ਜੀ ਸੀ। ਗੁਰੂ ਜੀ ਇਸ ਸੁਭਾਗ ਜੋੜੀ ਦੇ ਇਕਲੌਤੇ ਪੁੱਤਰ ਸਨ। ਮਹਿਤਾ ਜੀ ਤਲਵੰਡੀ ਤੇ ਉਸ ਦੇ ਆਲੇ-ਦੁਆਲੇ ਦੇ ਮਾਲਕ, ਰਾਇ ਬੁਲਾਰ ਦੇ ਕਾਰਦਾਰ ਤੇ ਮੁਖਤਾਰ ਸਨ। ਇਸ ਪਦਵੀ ਦੇ ਕਰਕੇ ਅਤੇ ਨਾਲ ਹੀ ਉਹਨਾਂ ਦੇ ਨਿਜੀ ਗੁਣਾਂ (ਖ਼ੂਬੀਆਂ) ਦਾ ਸਦਕਾ ਸਾਰੇ ਬਾਹਰ ਦੇ ਲੋਕ ਉਹਨਾਂ ਦਾ ਸਤਿਕਾਰ ਤੇ ਮਾਣ ਕਰਦੇ ਸਨ ਤੇ ਉਹਨਾਂ ਨੂੰ ਆਪਣਾ ਮੁਖੀ ਮੰਨਦੇ ਸਨ। ਰਾਇ ਬੁਲਾਰ ਨੂੰ ਉਹਨਾਂ ਉਪਰ ਪੂਰਨ ਭਰੋਸਾ ਸੀ।

**ਭੈਣ**—ਆਪ ਦੀ ਇਕੋ ਇਕ ਭੈਣ ਸੀ, ਜਿਸ ਦਾ ਨਾਂ ਬੇਬੇ ਨਾਨਕੀ ਸੀ। ਬੇਬੇ ਜੀ ਦਾ ਜਨਮ ਸੰਮਤ ੧੫੨੧ ਵਿੱਚ ਉਹਨਾਂ ਦੇ ਨਾਨਕੇ ਘਰ ਪਿੰਡ ਚਾਹਲ ਤਹਿਸੀਲ ਲਾਹੌਰ ਵਿੱਚ ਹੋਇਆ, ਇਸੇ ਕਰਕੇ ਉਹਨਾਂ ਦਾ

ਨਾਂ ਨਾਨਕੀ ਰੱਖਿਆ ਗਿਆ। ਬੇਬੇ ਨਾਨਕੀ ਦੇ ਨਾਂ ਉੱਤੇ ਹੀ ਉਹਨਾਂ ਦੇ ਵੀਰ ਦਾ ਨਾਂ ਸ੍ਰੀ ਨਾਨਕ ਰੱਖਿਆ ਗਿਆ। ਬੇਬੇ ਜੀ ਸੁਲਤਾਨਪੁਰ ਲੋਧੀ ਦੇ ਦੀਵਾਨ ਜੈ ਰਾਮ ਨਾਲ ਵਿਆਹੇ ਗਏ। ਸਭ ਤੋਂ ਪਹਿਲਾਂ ਬੇਬੇ ਨਾਨਕੀ ਨੇ ਗੁਰੂ ਨਾਨਕ ਦੇਵ ਜੀ ਵਿੱਚ ਰੱਬ ਦੀ ਜੋਤ ਪਰਤੱਖ ਵੇਖੀ ਅਤੇ ਉਹਨਾਂ ਦੇ ਧਰਮ ਨੂੰ ਧਾਰਨ ਕੀਤਾ। ਬੇਬੇ ਜੀ ਦਾ ਆਪਣੇ ਗੁਰੂ-ਵੀਰ ਨਾਲ ਅਥਾਹ ਪ੍ਰੇਮ ਸੀ। ਗੁਰੂ ਜੀ ਵੀ ਉਹਨਾਂ ਦਾ ਬਹੁਤ ਸਤਿਕਾਰ ਕਰਦੇ ਸਨ।

**ਬਾਲ-ਚੋਜ**—ਗੁਰੂ ਨਾਨਕ ਦੇਵ ਜੀ ਆਮ ਬਾਲਕਾਂ ਜਿਹੇ ਨਹੀਂ ਸਨ। ਉਹਨਾਂ ਦੇ ਮਨ ਦਾ ਉਲਾਰ ਮੁੱਢ ਤ੍ਰੋਂ ਹੀ ਧਰਮ ਵੱਲ ਸੀ। ਉਹ ਸੰਤਾਂ ਸਾਧੂਆਂ ਦੀ ਸੰਗਤ ਵਿੱਚ ਬੈਠਣ ਤੇ ਉਹਨਾਂ ਦੀਆਂ ਗੱਲਾਂ ਗਹੁ ਨਾਲ ਸੁਣਨ ਦੇ ਬੜੇ ਸ਼ੌਕੀਨ ਸਨ। ਉਹ ਦਾਨੀ ਵੀ ਹੱਦ ਦਰਜੇ ਦੇ ਸਨ ਜੋ ਚੀਜ਼ ਉਹ ਘਰੋਂ ਪ੍ਰਾਪਤ ਕਰ ਸਕਦੇ, ਉਹ ਸ਼ੈ ਲੋੜਵੰਦਾਂ ਨੂੰ ਦੇ ਦੇਂਦੇ।

**ਵਿਦਿਆ**—ਉਹਨਾਂ ਦੇ ਪਿਤਾ ਜੀ ਉਹਨਾਂ ਦੇ ਇਸ ਘਰ-ਲੁਟਾਊ, ਵਤੀਰੇ ਤੋਂ ਬਹੁਤ ਖਿਝਿਆ ਕਰਦੇ ਸਨ ਤੇ ਉਹਨਾਂ ਨੂੰ ਇਸ ਪਾਸਿਓਂ ਮੋੜ ਕੇ ਧਨ-ਕਮਾਊ ਬੰਦਾ ਬਨਾਉਣਾ ਚਾਹੁੰਦੇ ਸਨ। ਇਸ ਕਰਕੇ ਉਹਨਾਂ ਨੇ ਗੁਰੂ ਜੀ ਨੂੰ ਸੰਮਤ ੧੫੩੨ ਵਿੱਚ ਗੋਪਾਲ ਪਾਂਧਾ ਪਾਸ ਮੁਨੀਮੀ ਸਿੱਖਣ ਲਈ ਪੜ੍ਹਨੇ ਪਾ ਦਿੱਤਾ। ਜੋ ਕੁਝ ਪਾਂਧਾ ਉਹਨਾਂ ਨੂੰ ਪੜ੍ਹਾ ਸਿਖਾ ਸਕਦਾ ਸੀ, ਉਹ ਸਭ ਕੁਝ ਉਹਨਾਂ ਨੇ ਬਹੁਤ ਛੇਤੀ ਸਿੱਖ ਲਿਆ। ਮਗਰੋਂ ਉਹਨਾਂ ਨੇ ਆਪਣੇ ਆਤਮਕ ਬਲ ਤੇ ਧੁਰ ਦਰਗਾਹੋਂ ਮਿਲੇ ਰੱਬੀ-ਗਿਆਨ ਨਾਲ ਪਾਂਧੇ ਨੂੰ ਆਪਣਾ ਸ਼ਾਗਿਰਦ ਬਣਾਇਆ ਅਤੇ ਉਸ ਨੂੰ ਅਸਲੀ ਵਿੱਦਿਆ ਦਾ ਚਾਨਣ ਬਖ਼ਸ਼ਿਆ। ਉਹਨਾਂ ਨੇ ਉਸ ਨੂੰ ਸਮਝਾ ਦਿੱਤਾ ਕਿ ਕੇਵਲ ਦੁਨਿਆਵੀ ਵਿੱਦਿਆ ਨੂੰ ਰਟਣ ਵਾਲੇ, ਪਰ ਰੱਬੀ-ਗਿਆਨ ਤੋਂ ਸੱਖਣੇ ਬੰਦੇ, ਅਨਪੜ੍ਹਾਂ ਨਾਲੋਂ ਵੀ ਵਧੇਰੇ ਮੂਰਖ ਹੁੰਦੇ ਹਨ।

ਫਿਰ ਉਹ ਪਾਂਧੇ ਪਾਸ ਜਾਣੋਂ ਹਟ ਗਏ। ਉਸ ਤੋਂ ਜੋ ਸਿੱਖਣਾ ਸੀ ਉਹ ਸਿੱਖ ਬੈਠੇ ਸਨ ਤੇ ਉਸ ਨੂੰ ਜੋ ਕੁਝ ਸਿਖਾਉਣਾ ਸੀ ਉਹ ਸਿਖਾ ਚੁੱਕੇ ਸਨ।

ਕੁਝ ਚਿਰ ਮਗਰੋਂ ਅਰਥਾਤ ਸੰਮਤ ੧੫੩੫ ਵਿੱਚ ਉਹਨਾਂ ਨੂੰ ਸੰਸਕ੍ਰਿਤ ਪੜ੍ਹਨ ਲਈ ਪੰਡਿਤ ਬ੍ਰਿਜ ਲਾਲ ਪਾਸ ਪੜ੍ਹਨੇ ਪਾਇਆ ਗਿਆ। ਇਥੇ ਵੀ ਉਹ ਉਸੇ ਤਰ੍ਹਾਂ ਦੇ ਤਿੱਖੀ ਦਿਮਾਗ਼ੀ ਸ਼ਕਤੀ ਵਾਲੇ ਪੜ੍ਹਾਕੂ ਸਾਬਤ ਹੋਏ। ਜੋ ਕੁਝ ਉਹ ਪੰਡਿਤ ਬ੍ਰਿਜ ਲਾਲ ਪਾਸੋਂ ਸਿੱਖਣਾ ਚਾਹੁੰਦੇ ਸਨ, ਉਹ ਸਭੋ ਕੁਝ ਉਹਨਾਂ ਨੇ ਹੈਰਾਨ ਕਰਨ ਵਾਲੇ ਥੋੜ੍ਹੇ ਸਮੇਂ ਵਿੱਚ ਹੀ ਸਿੱਖ ਪੜ੍ਹ ਲਿਆ। ਮਗਰੋਂ ਉਹਨਾਂ ਨੇ ਗੋਪਾਲ ਪਾਂਧੇ ਵਾਂਗ ਪੰਡਿਤ ਬ੍ਰਿਜ ਲਾਲ ਨੂੰ ਵੀ ਆਪਣਾ ਸ਼ਾਗਿਰਦ ਬਣਾਇਆ ਤੇ ਰੱਬੀ-ਗਿਆਨ ਬਖ਼ਸ਼ ਕੇ ਨਿਹਾਲ ਕੀਤਾ।

ਇਹ ਕੁਝ ਕਰ ਕੇ ਗੁਰੂ ਜੀ ਨੇ ਪੰਡਿਤ ਪਾਸ ਜਾਣਾ ਛੱਡ ਦਿੱਤਾ। ਮਹਿਤਾ ਜੀ ਚੋਖੇ ਦੁਖੀ ਹੋਏ ਤੇ ਹੁੰਦੇ ਵੀ ਕੀਕੁਰ ਨਾ ? ਉਹਨਾਂ ਦਾ ਇਕਲੌਤਾ ਪੁੱਤ, ਪਿਤਾ-ਪੁਰਖੀ ਕਾਰ-ਵਿਹਾਰ ਸਿੱਖਣ ਦੇ ਥਾਂ ਵਿਹਲੜ-ਜਿਹਾ ਹੁੰਦਾ ਜਾ ਰਿਹਾ ਸੀ। ਕੁਝ ਚਿਰ ਮਗਰੋਂ ਅਰਥਾਤ ਸੰਮਤ ੧੫੩੯ ਵਿੱਚ ਰਾਇ ਬੁਲਾਰ ਦੀ ਸਲਾਹ ਮੂਜਬ ਗੁਰੂ ਜੀ ਨੂੰ ਮੌਲਵੀ ਕੁਤਬਦੀਨ ਪਾਸ ਫ਼ਾਰਸੀ ਪੜ੍ਹਨ ਲਈ ਮਦਰੱਸੇ ਦਾਖਲ ਕਰਾਇਆ ਗਿਆ। ਇਥੇ ਵੀ ਉਹ ਅਜੇਹੇ ਹੀ ਤਾਕ, ਹੁਸ਼ਿਆਰ ਤੇ ਪੜ੍ਹਾਕੂ ਸਾਬਤ ਹੋਏ, ਜਿਹੋ-ਜਿਹੇ ਉਹ ਅੱਗੇ ਪਾਂਧੇ ਤੇ ਪੰਡਿਤ ਪਾਸ ਹੋਏ ਸਨ। ਮੌਲਵੀ ਪਾਸੋਂ ਜੋ ਕੁਝ ਸਿੱਖਣ ਦੀ ਉਹਨਾਂ ਨੇ ਲੋੜ ਮਹਿਸੂਸ ਕੀਤੀ, ਉਹ ਸਭੋ ਕੁਝ ਉਹਨਾਂ ਨੇ ਹੈਰਾਨ ਕਰਨ ਵਾਲੇ ਥੋੜ੍ਹੇ ਸਮੇਂ ਵਿੱਚ ਸਿਖ-ਪੜ੍ਹ ਲਿਆ। ਫਿਰ ਉਹਨਾਂ ਨੇ ਮੌਲਵੀ ਨਾਲ ਵੀ ਉਹੋ ਕੌਤਕ ਵਰਤਾਇਆ ਜੋ ਅੱਗੇ ਉਹ ਪਾਂਧੇ ਤੇ ਪੰਡਿਤ ਨਾਲ ਵਰਤਾ ਚੁੱਕੇ ਸਨ। ਉਸ ਨੂੰ ਉਹਨਾਂ ਨੇ ਆਪਣਾ ਸ਼ਾਗਿਰਦ ਬਣਾਇਆ ਤੇ ਰੱਬੀ-ਗਿਆਨ ਦੀ ਦਾਤ ਦੇ ਕੇ ਨਿਹਾਲ ਕੀਤਾ। ਫਿਰ ਗੁਰੂ ਜੀ ਮਦਰੱਸੇ ਜਾਣੋਂ ਭੀ ਹਟ ਗਏ, ਜਿੰਨੀ ਪੜ੍ਹਾਈ ਦੀ ਉਹਨਾਂ ਨੂੰ ਲੋੜ ਭਾਸਦੀ ਸੀ, ਉਨੀ ਉਹ ਪ੍ਰਾਪਤ ਕਰ ਚੁੱਕੇ ਸਨ।

**ਮੱਝੀਆਂ ਦੇ ਵਾਗੀ**—ਗੁਰੂ ਜੀ ਦੀ ਪੜ੍ਹਾਈ ਤਾਂ ਇਸ ਤਰ੍ਹਾਂ ਛੋਟੀ ਉਮਰੇ ਹੀ ਸੰਪੂਰਨ ਹੋ ਗਈ। ਜਿਨ੍ਹਾਂ ਤਿੰਨਾਂ ਉਸਤਾਦਾਂ ਪਾਸ ਉਹਨਾਂ ਨੂੰ ਪੜ੍ਹਨੇ ਪਾਇਆ ਗਿਆ ਸੀ, ਉਹਨਾਂ ਤਿੰਨਾਂ ਨੇ ਹੀ ਆਪ ਨੂੰ ਆਪਣਾ ਉਸਤਾਦ ਮੰਨ ਲਿਆ ਸੀ। ਮਹਿਤਾ ਜੀ ਨਹੀਂ ਸਨ ਚਾਹੁੰਦੇ ਕਿ ਉਹਨਾਂ

ਦਾ ਇਕਲੌਤਾ ਪੁੱਤਰ ਵਿਹਲਾ ਫਿਰਦਾ ਰਹੇ। ਇਸ ਕਰਕੇ ਉਹਨਾਂ ਨੇ ਗੁਰੂ ਨਾਨਕ ਨੂੰ ਕਿਹਾ ਕਿ ਮੱਝਾਂ ਹੀ ਚਾਰ ਲਿਆਇਆ ਕਰੋ। ਗੁਰੂ ਜੀ ਮੱਝੀਆਂ ਦੇ ਵਾਗੀ ਬਣ ਗਏ। ਜੰਗਲ ਬੇਲੇ ਦੀ ਇਕਾਂਤ ਵਿੱਚ ਉਹ ਬੜੇ ਖੁਸ਼ ਰਿਹਾ ਕਰਨ। ਉਥੇ ਉਹਨਾਂ ਨੂੰ ਪਿਤਾ-ਪਰਮਾਤਮਾ ਨੂੰ ਯਾਦ ਕਰਨ ਤੇ ਉਸ ਦੇ ਚਰਨਾਂ ਵਿੱਚ ਮਨ ਜੋੜਨ ਦਾ ਰੱਜਵਾਂ ਮੌਕਾ ਮਿਲਦਾ ਰਿਹਾ।

ਇਕ ਵੇਰ ਉਹ ਇਸ ਤਰ੍ਹਾਂ ਰੱਬ ਦੇ ਧਿਆਨ ਵਿੱਚ ਜੁੜੇ ਬੈਠੇ ਰਹੇ। ਪਸ਼ੂ ਆਪਣੀ ਮੌਜ ਵਿੱਚ, ਚਰਦੇ ਰਹੇ। ਉਹ ਇਕ ਭੱਟੀ ਜੱਟ ਦੀ ਪੈਲੀ ਵਿੱਚ ਜਾ ਪਏ। ਖੇਤ ਵਾਲਾ ਡੰਗਰਾਂ ਨੂੰ ਤੇ ਉਹਨਾਂ ਦੇ ਵਾਗੀ ਨੂੰ ਰਾਏ ਬੁਲਾਰ ਪਾਸ ਲੈ ਗਿਆ। ਉਸ ਨੇ ਸ਼ਕਾਇਤ ਕੀਤੀ ਕਿ ਮੇਰਾ ਖੇਤ ਇਨ੍ਹਾਂ ਪਸ਼ੂਆਂ ਨੇ ਉਜਾੜ ਦਿੱਤਾ ਹੈ। ਗੁਰੂ ਨਾਨਕ ਜੀ ਨੇ ਕਿਹਾ,-"ਪਸ਼ੂ ਅੰਤ ਪਸ਼ੂ ਹਨ, ਪਰ ਰੱਬ ਦੇ ਬੇ-ਜ਼ੁਬਾਨ ਜੀਵ ਹਨ। ਜੱਟ ਵੀ ਰੱਬ ਦਾ ਜੀਵ ਹੈ। ਬੇ-ਜ਼ੁਬਾਨ ਜੀਵਾਂ ਦੇ ਹਰੀ ਖੇਤੀ ਵਿੱਚੋਂ ਦੋ ਚਾਰ ਬੁਰਕ ਲਾ ਲੈਣ ਨਾਲ ਗਰੀਬ ਜੱਟ ਦੀ ਫਸਲ ਉਜੜਨੀ ਨਹੀਂ ਚਾਹੀਦੀ। ਕਰਤਾਰ ਸਭ ਦਾ ਪਾਲਣਹਾਰਾ ਤੇ ਸਭ ਉੱਤੇ ਦਇਆ ਕਰਦਾ ਹੈ। ਖੇਤੀ ਨੂੰ ਵੇਖ ਤਾਂ ਲਵੋ ਜਾ ਕੇ।"

ਜਾਂ ਬੰਦੇ ਭੇਜੇ ਗਏ ਤਾਂ ਪਤਾ ਲੱਗਾ ਕਿ ਸਾਰਾ ਖੇਤ ਹਰਿਆ ਭਰਿਆ ਹੈ। ਗੁਰੂ ਜੀ ਦਾ ਇਹ ਕੌਤਕ ਵੇਖ ਕੇ ਲੋਕ ਹੈਰਾਨ ਰਹਿ ਗਏ। ਰਾਏ ਬੁਲਾਰ ਗੁਰੂ ਜੀ ਦੀ ਚਰਨੀਂ ਪਿਆ ਤੇ ਸਿੱਖ ਹੋਇਆ।

**ਜਨੇਊ** : ਗੁਰੂ ਜੀ ਹੁਣ ਗੱਭਰੂ ਹੋ ਗਏ ਸਨ। ਮਹਿਤਾ ਕਾਲੂ ਜੀ ਨੇ ਬਰਾਦਰੀ ਦੇ ਪ੍ਰਚੱਲਤ ਰਿਵਾਜ ਮੁਜਬ, ਆਪਣੇ ਪੁੱਤ ਨੂੰ ਜਨੇਊ ਪਵਾਉਣ ਦਾ ਫ਼ੈਸਲਾ ਕੀਤਾ। ਦਿਨ ਮਿਥਿਆ ਗਿਆ, ਸਾਕ-ਅੰਗ ਆਂਢੀ-ਗੁਆਂਢੀ ਤੇ ਬਰਾਦਰੀ ਭਾਈਚਾਰੇ ਦੇ ਲੋਕ ਸਭ ਜੁੜ ਬੈਠੇ। ਜਦ ਘਰ ਦਾ ਪਰੋਹਤ ਹਰਦਿਆਲ ਗੁਰੂ ਜੀ ਦੇ ਗਲ ਜਨੇਊ ਪਾਉਣ ਲੱਗਾ ਤਾਂ ਉਹਨਾਂ ਨੇ ਉਸ ਦਾ ਹੱਥ ਫੜ ਲਿਆ ਤੇ ਕਿਹਾ, 'ਪਹਿਲਾਂ ਮੈਨੂੰ ਇਹ ਸਮਝਾ ਲਵੋ ਕਿ ਇਸ ਧਾਗੇ ਦਾ ਫ਼ਾਇਦਾ ਕੀ ਹੈ?' ਪਰੋਹਤ ਨੇ ਕਿਹਾ,

'ਇਹ ਉੱਚੀ ਕੁਲ ਦੇ ਹਿੰਦੂਆਂ ਦੀ ਨਿਸ਼ਾਨੀ ਹੈ। ਇਸ ਤੋਂ ਬਿਨਾਂ ਬੰਦਾ ਸ਼ੂਦਰ ਹੁੰਦਾ ਹੈ। ਇਸ ਦੇ ਪਾਇਆਂ ਤੁਹਾਨੂੰ ਲੋਕ-ਪਰਲੋਕ ਵਿੱਚ ਮਾਣ ਪ੍ਰਾਪਤ ਹੋਏਗਾ।

ਗੁਰੂ ਜੀ ਨੇ ਸਿਰ ਫੇਰਿਆ ਤੇ ਕਿਹਾ, 'ਪਰੋਹਤ ਜੀ, ਉੱਚੀ ਕੁਲ ਦੀ ਨਿਸ਼ਾਨੀ ਉੱਚੇ ਚੰਗੇ ਕੰਮ ਤੇ ਉਪਕਾਰ ਹੁੰਦੇ ਹਨ। ਬੰਦਿਆਂ ਨੂੰ ਅਤੇ ਕੁਲਾਂ-ਘਰਾਣਿਆਂ ਨੂੰ ਕਰਨੀ ਉੱਚਿਆਂ ਕਰਦੀ ਹੈ, ਧਾਗਾ ਉੱਚਿਆਂ ਨਹੀਂ ਕਰਦਾ, ਸ਼ੂਦਰ ਉਹ ਹੈ ਜੋ ਨੀਚ ਕੰਮ ਕਰੇ। ਗਲ ਧਾਗਾ ਨਾ ਹੋਣ ਨਾਲ ਜਾਂ ਕਿਸੇ ਖ਼ਾਸ ਕੁਲ ਬਰਾਦਰੀ ਵਿਚ ਜੰਮਿਆਂ ਬੰਦਾ ਸ਼ੂਦਰ ਨਹੀਂ ਬਣਦਾ। ਨਾਲੇ ਤੁਹਾਡਾ ਧਾਗਾ ਤਾਂ ਇਨਸਾਨ ਦੇ ਸਰੀਰ ਦੇ ਨਾਲ ਇਥੇ ਹੀ ਰਹਿ ਜਾਂਦਾ ਹੈ, ਇਹ ਪ੍ਰਲੋਕ ਵਿਚ ਨਾਲ ਨਹੀਂ ਜਾਂਦਾ। ਉਥੇ ਇਹ ਕਿਵੇਂ ਸਹਾਈ ਹੋ ਸਕਦਾ ਹੈ ? ਜਨੇਊ ਤਾਂ ਅਜੇਹਾ ਚਾਹੀਦਾ ਹੈ, ਜਿਹੜਾ ਇਸ ਲੋਕ ਵਿੱਚ ਬੰਦੇ ਨੂੰ ਭੈੜੇ ਕੰਮਾਂ ਤੋਂ ਡੱਕੇ, ਉਸ ਦੇ ਮਨ ਨੂੰ ਤੇ ਸਾਰੇ ਸਰੀਰ ਨੂੰ ਵਸ ਅੰਦਰ ਰੱਖੇ ਅਤੇ ਮਰਨ ਮਗਰੋਂ ਵੀ ਜੀਵ ਜਾਂ ਆਤਮਾ ਦੇ ਨਾਲ ਹੀ ਜਾਵੇ। ਅਜੇਹਾ ਜਨੇਊ ਹੀ ਲੋਕ-ਪ੍ਰਲੋਕ ਵਿਚ ਬੰਦੇ ਨੂੰ ਸੱਚਾ ਮਾਣ ਦੇ ਸਕਦਾ ਹੈ। ਅਜੇਹਾ ਜਨੇਊ ਹੈ ਜੇ ? ਤਾਂ ਲਿਆਓ ਪਾਓ ਮੇਰੇ ਗਲ।

ਪ੍ਰੋਹਤ ਹੈਰਾਨ ਹੋ ਗਿਆ। ਉਹ ਕੀ ਉੱਤਰ ਦੇਂਦਾ ? ਉਸ ਨੂੰ ਤੇ ਹੋਰ ਇਨਸਾਨਾਂ ਨੂੰ ਅਸਲੀ ਮਨ ਦਾ ਜਨੇਊ ਧਾਰਨ ਕਰਨ ਦੀ ਜਾਚ ਦੱਸਣ ਲਈ ਗੁਰੂ ਜੀ ਨੇ ਹੇਠ ਲਿਖਿਆ ਸਲੋਕ ਉਚਾਰਿਆ ਜੋ 'ਆਸਾ ਦੀ ਵਾਰ' ਵਿੱਚ ਹੈ: ਸਲੋਕੁ ਮ: ੧॥

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥

ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥

**ਖਰਾ (ਸੱਚਾ) ਸੌਦਾ**–ਗੁਰੂ ਜੀ ਦਾ ਮਨ ਸਦਾ ਕਰਤਾਰ ਦੇ ਸਿਮਰਨ ਵਿਚ ਜੁੜਿਆ ਰਹਿੰਦਾ ਸੀ ਤੇ ਉਹ ਸੰਸਾਰੀ ਕਾਰਾਂ-ਵਿਹਾਰਾਂ ਵੱਲ ਧਿਆਨ ਨਹੀਂ ਸਨ ਦੇਂਦੇ ਪਰ ਮਹਿਤਾ ਕਾਲੂ ਜੀ ਦੀ ਵੱਡੀ ਇੱਛਿਆ ਇਹ ਸੀ ਕਿ ਉਹ ਕਿਵੇਂ ਘਰ ਦੇ ਧੰਦਿਆਂ ਵਿੱਚ ਲੱਗਣ ਅਤੇ ਕੁਝ ਖੱਟਣਾ ਕਮਾਉਣਾ ਸਿੱਖਣ।

ਇਸ ਖਿਆਲ ਨਾਲ ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਜੀ ਨੂੰ ਵੀਹ ਰੁਪੈ ਦਿੱਤੇ ਤੇ ਕਿਹਾ –"ਇਹ ਰੁਪਏ ਲਵੋ ਤੇ ਜਾ ਕੇ ਇਨ੍ਹਾਂ ਨਾਲ ਕੋਈ ਖਰਾ ਨਫੇਵੰਦ ਸੌਦਾ ਕਰੋ। ਅਜੇਹੇ ਸੌਦੇ ਨਾਲ ਤੁਹਾਡੀ ਇਹ ਰਾਸ ਵਧੇਗੀ, ਫੇਰ ਹੋਰ ਵਡੇਰੇ ਸੌਦੇ ਕਰਨ ਜੋਗੇ ਹੋ ਜਾਉਗੇ।"

ਗੁਰੂ ਜੀ ਖਰਾ ਸੌਦਾ ਕਰਨ ਲਈ ਘਰੋਂ ਤੁਰ ਪਏ। ਮਹਿਤਾ ਜੀ ਦਾ ਇਕ ਸੇਵਕ, ਭਾਈ ਬਾਲਾ ਉਹਨਾਂ ਦੇ ਨਾਲ ਸੀ ਬਾਰਾਂ ਕੁ ਕੋਹ ਗਏ ਤਾਂ ਉਹਨਾਂ ਨੂੰ ਚੂਹੜਕਾਣੇ ਪਾਸ ਇਕ ਝੁੱਗੀ ਵਿੱਚ ਭੁੱਖੇ ਵਿਦਵਾਨ ਸਾਧੂਆਂ ਦੀ ਇੱਕ ਟੋਲੀ ਮਿਲੀ। ਗੁਰੂ ਜੀ ਨੇ ਸੋਚਿਆ 'ਅਜੇਹੇ ਭਲੇ ਪੁਰਸ਼ਾਂ ਦੀ ਭੁੱਖ ਦੂਰ ਕਰਨ ਨਾਲੋਂ ਹੋਰ ਕਿਹੜਾ ਸੌਦਾ ਵਧੇਰੇ ਖਰਾ ਹੋ ਸਕਦਾ ਹੈ ?' ਇਹ ਸੋਚ ਕੇ ਉਹਨਾਂ ਨੇ ਆਪਣੇ ਪਾਸ ਦੀ ਸਾਰੀ ਰਕਮ ਨਾਲ ਰਸਦ ਖਰੀਦ ਕੇ ਉਹਨਾਂ ਵਿਦਵਾਨ ਸਾਧੂਆਂ ਨੂੰ ਭੋਜਨ ਛਕਾ ਦਿੱਤਾ।

ਇਹ ਖਰਾ ਸੌਦਾ ਕਰ ਕੇ ਉਹ ਘਰ ਨੂੰ ਮੁੜੇ। ਜਦ ਮਹਿਤਾ ਜੀ ਨੂੰ ਇਸ ਸੌਦੇ ਦਾ ਪਤਾ ਲੱਗਾ ਤਾਂ ਉਹ ਬੜੇ ਕ੍ਰੋਧਤ ਹੋਏ। ਉਹਨਾਂ ਨੇ ਗੁਰੂ ਜੀ ਨੂੰ ਚਪੇੜਾਂ ਮਾਰੀਆਂ। ਗੁਰੂ ਜੀ ਚੁੱਪ ਕੀਤੇ ਇਹ ਮਾਰ ਝੱਲੀ ਗਏ। ਇਸ ਤਰ੍ਹਾਂ ਉਹਨਾਂ ਨੇ ਇਹ ਗੱਲ ਸਪੱਸ਼ਟ ਕੀਤੀ ਕਿ ਰੱਬ ਦੇ ਨਾਂ ਨਾਲ ਲੋਕਾਂ ਨਾਲ ਨੇਕੀ ਉਪਕਾਰ ਕਰਨ ਵਾਲਿਆਂ ਨੂੰ ਦੁੱਖ ਤੇ ਕਸ਼ਟ ਝੱਲਣੇ ਪੈਂਦੇ ਹਨ, ਪਰ ਰੱਬ ਦੇ ਪਿਆਰੇ ਇਨ੍ਹਾਂ ਨੂੰ ਖਿੜੇ ਮੱਥੇ ਝੱਲਦੇ ਹਨ। ਪਿਤਾ ਦੀ ਇਸ ਕ੍ਰੋਧ-ਭਰੀ ਮਾਰ ਤੋਂ ਗੁਰੂ ਜੀ ਨੂੰ ਉਹਨਾਂ ਦੀ ਭੈਣ, ਬੇਬੇ ਨਾਨਕੀ ਜੀ ਨੇ ਛੁਡਾਇਆ।

ਜਦ ਰਾਇ ਬੁਲਾਰ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਬੜਾ ਦੁਖੀ ਹੋਇਆ । ਉਸ ਨੇ ਮਹਿਤਾ ਕਾਲੂ ਨੂੰ ਸਮਝਾਇਆ ਕਿ ਅਜੇਹੇ ਮਹਾਂ ਪੁਰਸ਼ ਨਾਲ ਅਜੇਹਾ ਕਰੋਧ ਭਰਿਆ ਸਲੂਕ ਕਰਨਾ ਠੀਕ ਨਹੀਂ ਪਰ ਮਹਿਤਾ ਕਾਲੂ ਜੀ ਆਪਣੇ ਥਾਂ ਗਿਲੇ ਕਰਦੇ ਸਨ ਕਿ ਮੇਰਾ ਪੁੱਤ ਖੱਟਣ ਕਮਾਉਣ ਦੀ ਥਾਂ ਘਰ ਲੁਟਾਈ ਜਾਂਦਾ ਹੈ, ਮੈਂ ਕੀ ਕਰਾਂ ? ਰਾਏ ਬੁਲਾਰ ਨੇ ਕਿਹਾ—"ਜੋ ਵੀ ਤੇਰਾ ਨੁਕਸਾਨ ਕਰੇ, ਉਹ ਮੈਂ ਭਰ ਦਿਆ ਕਰਾਂਗਾ। ਇਹ ਕੋਈ ਵਲੀ ਹੈ, ਸਾਧਾਰਨ ਬੰਦਾ ਨਹੀਂ । ਮੈਂ ਇਸ ਦੇ ਕਈ ਕੌਤਕ ਵੇਖ ਚੁੱਕਿਆ ਹਾਂ, ਮੈਂ ਇਕ ਦਿਨ ਇਸ ਨੂੰ ਜੰਗਲ ਵਿੱਚ ਸੁੱਤਾ ਪਿਆ ਵੇਖਿਆ, ਇਸ ਦੇ ਸਿਰ ਉੱਤੇ ਧੁੱਪ ਆ ਗਈ ਸੀ, ਇਕ ਵੱਡੇ ਸਾਰੇ ਚਿੱਟੇ ਫਨੀਅਰ ਸੱਪ ਨੇ ਆਪਣਾ ਫਨ ਖਿਲਾਰ ਕੇ ਇਸ ਦੇ ਸਿਰ ਉੱਪਰ ਛਾਂ ਕੀਤੀ ਹੋਈ ਸੀ । ਮੇਰੇ ਕੋਲ ਜਾਣ 'ਤੇ ਸੱਪ ਚਲਿਆ ਗਿਆ ਮੈਂ ਇਸ ਬਾਲਕ ਨੂੰ ਨਮਸਕਾਰ ਕੀਤਾ । ਇਹ ਤਾਂ ਰੱਬ ਦਾ ਖ਼ਾਸ ਪਿਆਰਾ ਹੈ, ਵਲੀ ਹੈ, ਮਹਾਂ ਪੁਰਸ਼ ਹੈ ।"

ਮਹਿਤਾ ਜੀ ਨੇ ਕਿਹਾ, "ਰਾਏ ਜੀ ! ਇਹ ਸਭ ਕੁਝ ਸੱਚ ਹੋਵੇਗਾ, ਪਰ ਇਹ ਖੱਟੀ ਕਮਾਈ ਵਾਲੇ ਪਾਸੇ ਵੀ ਲੱਗੇ ਨਾ । ਤੁਸੀਂ ਹੀ ਕੋਈ ਉਪਾ ਕਰੋ ਖਾਂ ।"

ਰਾਏ ਬੁਲਾਰ ਨੇ ਕਿਹਾ, "ਚੰਗਾ ਮੈਂ ਕੋਈ ਵਿਉਂਤ ਸੋਚਾਂਗਾ ।"

# ਵਿਹਾਰਕ ਤੇ ਗ੍ਰਿਹਸਤ ਜੀਵਨ

**ਸੁਲਤਾਨਪੁਰ ਵਾਸਾ :-** ਰਾਏ ਬੁਲਾਰ ਨੇ ਆਪਣਾ ਇਕਰਾਰ ਚੇਤੇ ਰੱਖਿਆ । ਕੁਝ ਚਿਰ ਮਗਰੋਂ ਬੇਬੇ ਨਾਨਕੀ ਦਾ ਪਤੀ ਦੀਵਾਨ ਜੈ ਰਾਮ ਤਲਵੰਡੀ ਆਇਆ । ਰਾਏ ਬੁਲਾਰ ਨੇ ਉਸ ਨਾਲ ਮਤਾ ਪਕਾ ਕੇ ਗੁਰੂ ਨਾਨਕ ਜੀ ਨੂੰ ਉਹਦੇ ਨਾਲ ਸੁਲਤਾਨਪੁਰ ਭੇਜ ਦਿੱਤਾ । ਇਹ ਗੱਲ ੧੫੪੧ ਦੀ ਹੈ । ਉਥੇ ਗੁਰੂ ਜੀ ਨੂੰ ਸੁਲਤਾਨਪੁਰ ਦੇ ਹਾਕਮ, ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦੇ ਪ੍ਰਬੰਧਕ ਜਾਂ ਮੋਦੀ ਦੀ ਪਦਵੀ ਉੱਤੇ ਲਾਇਆ

ਗਿਆ ।

ਉਨ੍ਹੀਂ ਦਿਨੀਂ ਜ਼ਮੀਨ ਦਾ ਮਾਮਲਾ ਨਕਦੀ ਦੀ ਥਾਂ ਜਿਣਸਾਂ-ਕਣਕ, ਛੋਲੇ, ਜੌਂ ਆਦਿ ਦੀ ਸ਼ਕਲ ਵਿੱਚ ਵਸੂਲਿਆ ਜਾਂਦਾ ਸੀ । ਇਹ ਜਿਣਸਾਂ ਜਿਸ ਗੁਦਾਮ-ਘਰ ਵਿੱਚ ਰੱਖੀਆਂ ਜਾਂਦੀਆਂ ਸਨ, ਉਸ ਨੂੰ ਮੋਦੀਖਾਨਾ ਤੇ ਉਸ ਦੇ ਪ੍ਰਬੰਧਕ ਨੂੰ ਮੋਦੀ ਆਖਦੇ ਸਨ । ਉਥੇ ਇਹ ਜਿਣਸਾਂ ਸਰਕਾਰੀ ਅਫਸਰਾਂ ਤੇ ਫੌਜੀਆਂ ਆਦਿ ਨੂੰ ਰਸਦ ਵਜੋਂ ਮਿਲਦੀਆਂ ਸਨ ਤੇ ਆਮ ਲੋਕਾਂ ਪਾਸ ਵੇਚੀਆਂ ਜਾਂਦੀਆਂ ਸਨ । ਮੋਦੀ ਆਈ ਗਈ ਹਰੇਕ ਜਿਣਸ ਨੂੰ ਤੋਲ ਕੇ ਲੈਂਦਾ/ਦੇਂਦਾ ਤੇ ਉਸ ਦਾ ਲੇਖਾ ਰੱਖਦਾ ਸੀ । ਉਸ ਨੂੰ ਇਸ ਕੰਮ ਬਦਲੇ ਨਕਦ ਤਨਖਾਹ ਤੇ ਬੱਝਵੀਂ ਰਸਦ ਮਿਲਦੀ ਸੀ ।

ਗੁਰੂ ਜੀ ਨੇ ਇਹ ਕੰਮ ਪੂਰੀ ਯੋਗਤਾ ਨਾਲ ਨਿਭਾਇਆ । ਗਰੀਬਾਂ-ਗੁਰਬਿਆਂ ਨੂੰ ਉਹ ਖੁੱਲ੍ਹੇ ਗੱਫੇ ਵਰਤਾਉਂਦੇ ਰਹੇ, ਪਰ ਆਪਣੇ ਹੱਕ ਦੇ ਅੰਦਰ-ਅੰਦਰ ਜਦ ਕੋਈ ਬਹੁਤਾ ਗਰੀਬ ਤੇ ਨੇਕ ਖ਼ਰੀਦਦਾਰ ਆ ਜਾਂਦਾ, ਤਾਂ ਗੁਰੂ ਜੀ ਕਿੰਨੀਆਂ ਧਾਰਨਾਂ ਵਧ ਤੋਲ ਦਿਆ ਕਰਨ । ਜਦ ਗਿਣਦੇ-ਗਿਣਦੇ 'ਤੇਰਾਂ' 'ਤੇ ਪੁੱਜਦੇ ਜਿਸ ਨੂੰ ਉਰਦੂ ਵਿੱਚ 'ਤੇਰਾ' ਕਹਿੰਦੇ ਹਨ ਤੇ ਗੁਰੂ ਜੀ ਵੀ 'ਤੇਰਾ' ਹੀ ਕਿਹਾ ਕਰਦੇ ਸਨ, ਤਾਂ ਉਹਨਾਂ ਦੀ ਸੁਰਤ ਵਾਹਿਗੁਰੂ ਨਾਲ ਜੁੜ ਜਾਂਦੀ ਅਤੇ ਉਹ 'ਤੇਰਾ ਤੇਰਾ' (ਅਰਥਾਤ, ਹੇ ਕਰਤਾਰ ! ਇਹ ਸਭ ਕੁਝ ਤੇਰਾ ਹੈ-ਤੇਰਾ ਹੈ) ਕਰਦੇ ਧਾਰਨਾਂ ਤੋਲੀ ਜਾਂਦੇ ।

ਕਈ ਈਰਖਾਲੂਆਂ ਨੇ ਦੌਲਤ ਖਾਂ ਪਾਸ ਲੂਤੀਆਂ ਲਾਈਆਂ ਕਿ ਮੋਦੀ ਤਾਂ ਮੋਦੀਖਾਨਾ ਲੁਟਾਈ ਜਾਂਦਾ ਹੈ । ਇਕ ਵੇਰ ਕੁਝ ਵਧੇਰੇ ਕਰੜੀ ਚੁਗਲੀ ਦੇ ਅਸਰ ਹੇਠ ਦੌਲਤ ਖਾਂ ਨੇ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਕੈਦ ਵਿੱਚ ਸੁੱਟ ਵੀ ਦਿੱਤਾ, ਪਰ ਜਦ ਵੀ ਹਿਸਾਬ ਕੀਤਾ ਜਾਂਦਾ ਰਿਹਾ, ਤਾਂ ਹਰ ਵੇਰ ਗੁਰੂ ਜੀ ਦੀ ਕੁਝ ਨਾ ਕੁਝ ਰਸਦ ਨਵਾਬ ਵੱਲ ਹੀ ਨਿਕਲਦੀ ਰਹੀ । ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਗੁਰੂ ਜੀ ਗਰੀਬ-ਗੁਰਬੇ ਤੇ ਸੰਤਾਂ-ਮਹਾਤਮਾਂ ਨੂੰ ਜੋ ਖੁਲ੍ਹੇ ਗੱਫੇ ਵਰਤਾਇਆ ਕਰਦੇ ਸਨ।

ਉਹ ਆਪਣੇ ਹਿੱਸੇ ਦੀ ਰਸਦ ਆਦਿ ਵਿੱਚੋਂ ਹੁੰਦੇ ਸਨ ਅਤੇ ਸਦਾ ਆਪਣੇ ਹਿੱਸੇ ਦੀ ਹੱਦ ਅੰਦਰ ਹੀ ਰਹਿੰਦੇ ਸਨ, ਇਸ ਤਰ੍ਹਾਂ ਗੁਰੂ ਜੀ ਦੀ ਵਿਹਾਰੀ ਯੋਗਤਾ ਈਮਾਨਦਾਰੀ ਸਿੱਧ ਹੋ ਜਾਂਦੀ ਤੇ ਨਿੰਦਕਾਂ, ਚੁਗਲਾਂ ਨੂੰ ਸਿਰ ਨੀਵੇਂ ਕਰਨੇ ਪੈਂਦੇ।

**ਵਿਆਹ** – ਸੁਲਤਾਨਪੁਰ ਰਹਿਣ ਸਮੇਂ ੨੦ ਜੇਠ ਸੰਮਤ ੧੫੪੪ ਨੂੰ ਗੁਰੂ ਜੀ ਦਾ ਵਿਆਹ ਪੱਖੋਕੇ ਰੰਧਾਵੇ ਸ੍ਰੀ ਮੂਲ ਚੰਦ ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਨਾਲ ਹੋਇਆ। ਜਿਨ੍ਹਾਂ ਦੀ ਕੁੱਖੋਂ ੧੫੫੧ ਵਿੱਚ ਬਾਬਾ ਸ੍ਰੀ ਚੰਦ ਜੀ ਅਤੇ ੧੫੫੩ ਵਿਚ ਬਾਬਾ ਲਖਮੀ ਦਾਸ ਜੀ ਪੈਦਾ ਹੋਏ।

ਇਸ ਤਰ੍ਹਾਂ ਗ੍ਰਿਹਸਤ ਤੇ ਕਾਰ-ਵਿਹਾਰ ਦੇ ਫ਼ਰਜ਼ ਪੂਰੀ ਯੋਗਤਾ ਨਾਲ ਨਿਭਾਉਂਦਿਆਂ ਵੀ ਆਪ ਦੀ ਸੁਰਤ ਸਦਾ ਉੱਚੀ ਤੇ ਰੱਬ ਨਾਲ ਜੁੜੀ ਰਹਿੰਦੀ। ਨਾਲ ਹੀ ਉਹ ਦੁਨੀਆਂਦਾਰਾਂ ਨੂੰ ਸੱਚੇ-ਸੁੱਚੇ ਜੀਵਨ ਦੀ ਜਾਚ ਵੀ ਦੱਸਦੇ ਰਹੇ। ਇਸ ਤਰ੍ਹਾਂ ਰਹਿੰਦਿਆਂ ਕਰਦਿਆਂ ਕਈ ਵਰ੍ਹੇ ਬੀਤ ਗਏ।

# ਉਦਾਸੀਆਂ

ਸੰਮਤ ੧੫੫੪ ਵਿੱਚ ਗੁਰੂ ਜੀ ਨੂੰ ਕਰਤਾਰ ਵੱਲੋਂ ਹੁਕਮ ਹੋਇਆ ਕਿ ਇਸ ਤਰ੍ਹਾਂ ਘਰ ਬੈਠ ਕੇ ਉਪਦੇਸ਼ ਕਰਨਾ ਕਾਫੀ ਨਹੀਂ। ਦੁਨੀਆਂ ਝੂਠ, ਫੁੱਟ, ਵੈਰ, ਈਰਖਾ ਤੇ ਪਾਪਾਂ ਦੇ ਭਾਂਬੜਾ ਨਾਲ ਸੜ ਰਹੀ ਹੈ ਇਸ ਨੂੰ ਅੰਮ੍ਰਿਤ ਨਾਮ ਦਾ ਛੱਟਾ ਦੇ ਕੇ ਠਾਰੋ, ਸ਼ਾਂਤ ਕਰੋ ਤੇ ਸੰਸਾਰੀ ਬੰਦਿਆਂ ਨੂੰ ਏਕਤਾ, ਪਿਆਰ ਤੇ ਸੱਚੀ-ਸੁੱਚੀ ਰਹਿਣੀ ਦੀ ਜਾਚ ਸਿਖਾਓ। ਇਹ ਹੁਕਮ ਹੋਣ ਤੇ ਜੋ ਕੁਝ ਹੋਇਆ, ਉਸ ਨੂੰ ਭਾਈ ਗੁਰਦਾਸ ਜੀ ਇਉਂ ਦੱਸਦੇ ਹਨ :

ਬਾਬਾ ਦੇਖੈ ਧਿਆਨੁ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।
ਚੜ੍ਹਿਆ ਸੋਧਣਿ ਧਰਤਿ ਲੁਕਾਈ ॥੨੪॥ (ਵਾਰ ੧)

ਗੁਰੂ ਜੀ ਆਪਣੇ ਪ੍ਰਵਾਰ—ਭੈਣ, ਭਣਵੱਈਏ, ਸੁਪੱਤਨੀ, ਪੁੱਤਰਾਂ ਤੇ ਹੋਰ ਸੱਜਣਾਂ ਮਿੱਤਰਾਂ ਤੋਂ ਵਿਦਾਅ ਹੋਏ। ਆਪ ਹੁਣ ਸੰਸਾਰ ਭਰ ਵਿੱਚ ਚੱਕਰ ਲਾ ਕੇ ਲੋਕਾਂ ਨੂੰ ਨਾਮ-ਦਾਨ ਦੇ ਗੱਫੇ ਵਰਤਾਉਣ ਲਈ ਤੁਰ ਪਏ। ਇਹਨਾਂ ਚੱਕਰਾਂ, ਮੰਜ਼ਲਾਂ ਜਾਂ ਸਫਰਾਂ ਨੂੰ 'ਉਦਾਸੀਆਂ' ਕਿਹਾ ਜਾਂਦਾ ਹੈ। 'ਉਦਾਸੀ' ਦਾ ਮਤਲਬ ਸੰਸਾਰ ਨੂੰ ਬਚਾਉਣ ਲਈ ਸੰਸਾਰ ਤੋਂ ਉਪਰਾਮਤਾ ਨਹੀਂ, ਸਗੋਂ ਸੰਸਾਰ ਨੂੰ ਬਚਾਉਣ ਦੇ ਖਿਆਲ ਨਾਲ ਪ੍ਰਚਾਰ ਲਈ ਕੀਤੀ ਗਈ ਸੰਸਾਰ-ਯਾਤਰਾ ਹੈ।

ਵੱਡੀਆਂ ਉਦਾਸੀਆਂ ਚਾਰ ਸਨ—ਪਹਿਲੀ ਪੂਰਬ ਵੱਲ ਦੀ, ਦੂਜੀ ਦੱਖਣ ਵੱਲ ਦੀ,ਤੀਜੀ ਉੱਤਰ (ਪਹਾੜ) ਵੱਲ ਦੀ ਤੇ ਚੌਥੀ ਪੱਛਮ ਵੱਲ ਦੀ।

# ਪਹਿਲੀ ਉਦਾਸੀ ਪੂਰਬ ਦੀ

## (ਸੰਮਤ ੧੫੫੪ ਤੋਂ ੧੫੬੫ ਤਕ)

ਇਸ ਉਦਾਸੀ ਦਾ ਮਨੋਰਥ ਹਿੰਦੂ ਤੀਰਥਾਂ 'ਤੇ ਪਹੁੰਚ ਕੇ ਪ੍ਰਚਾਰ ਕਰਨ ਦਾ ਸੀ। ਇਸ ਵਿੱਚ ਭਾਈ ਮਰਦਾਨਾ* ਆਪ ਦੇ ਨਾਲ ਸੀ ਪਰ ਤੀਰਥਾਂ ਵੱਲ ਦੀ ਲੰਮੀ ਉਦਾਸੀ ਅਰੰਭ ਕਰਨ ਤੋਂ ਪਹਿਲਾਂ ਆਪ ਨੇ ਕੁਝ ਚਿਰ ਪੰਜਾਬ ਦਾ ਚੱਕਰ ਲਾਇਆ।

**ਭਾਈ ਲਾਲੋ** :- ਸੁਲਤਾਨਪੁਰੋਂ ਤੁਰ ਕੇ ਥਾਂ ਥਾਂ ਸਤਿਨਾਮ ਦੇ ਅੰਮ੍ਰਿਤ ਦਾ ਖੁਲ੍ਹਾ ਛੱਟਾ ਦੇਂਦੇ ਤੇ ਜੀਵਾਂ ਦਾ ਉਧਾਰ ਕਰਦੇ-ਕਰਦੇ ਗੁਰੂ ਜੀ ਐਮਨਾਬਾਦ ਪੁੱਜੇ। ਇਹ ਥਾਂ ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਵਿੱਚ ਹੈ। ਉਥੇ ਆਪ ਭਾਈ ਲਾਲੋ ਦੇ ਘਰ ਠਹਿਰੇ, ਲਾਲੋ ਜ਼ਾਤ ਦਾ ਤਰਖਾਣ ਤੇ ਉੱਚ-ਜਾਤੀਆਂ ਤਦੇ ਖਿਆਲ ਮੂਜਬ ਸ਼ੂਦਰ ਸੀ, ਪਰ ਉਹ ਧਰਮ ਦੀ ਕਿਰਤ ਕਰਦਾ ਸੀ ਤੇ ਰੱਬ ਦਾ ਪਿਆਰਾ ਸੀ। ਉਸ ਸਮੇਂ ਛੂਤ-ਛਾਤ ਦਾ ਬਹੁਤ ਜ਼ੋਰ ਸੀ। ਖੱਤਰੀ, ਬ੍ਰਾਹਮਣ ਤੇ ਵੈਸ਼, ਸ਼ੂਦਰਾਂ

*ਭਾਈ ਮਰਦਾਨਾ; ਬਦਰੇ ਮਿਰਾਸੀ ਦਾ ਪੁਤ, ਤਲਵੰਡੀ ਵਿੱਚ ਸੰਮਤ ੧੫੧੬ ਵਿੱਚ ਜੰਮਿਆ। ਗੁਰੂ ਜੀ ਦਾ ਸਾਰੀ ਉਮਰ ਸੰਗੀ ਰਿਹਾ। ਇਸ ਨੇ ਸੰਮਤ ੧੫੯੧ ਵਿੱਚ ਸ੍ਰੀ ਕਰਤਾਰਪੁਰ ਵਿੱਚ ਸਰੀਰ ਛੱਡਿਆ।

ਤੋਂ ਭਿੱਟ ਮਨਾਉਂਦੇ ਸਨ। ਗੁਰੂ ਜੀ ਖੱਤਰੀ ਜ਼ਾਤ ਦੀ ਬੇਦੀ ਬਰਾਦਰੀ ਵਿੱਚੋਂ ਸਨ। ਉਹਨਾਂ ਨੂੰ ਸ਼ੂਦਰਾਂ ਦੇ ਘਰ ਰਹਿੰਦਿਆਂ ਤੇ ਅੰਨ-ਪਾਣੀ ਛਕਦਿਆਂ ਦੇਖ ਕੇ ਉਚੱ-ਜ਼ਾਤੀਆਂ ਵਿੱਚ ਬਹੁਤ ਚਰਚਾ ਛਿੜ ਪਈ, ਪਰ ਗੁਰੂ ਜੀ ਨੇ ਕੋਈ ਪ੍ਰਵਾਹ ਨਾ ਕੀਤੀ।

ਮਲਕ ਭਾਗੋ ਐਮਨਾਬਾਦ ਦੇ ਹਾਕਮ, ਜ਼ਾਲਮ ਖਾਂ ਦਾ ਅਹਿਲਕਾਰ ਸੀ। ਉਹ ਵੱਡਾ, ਵੱਢੀ ਖੋਰ, ਜਾਬਰ ਤੇ ਹੰਕਾਰੀ ਸੀ। ਉਸ ਨੇ ਬ੍ਰਹਮ-ਭੋਜ ਜਾਂ ਰੱਬ ਦੇ ਨਾਂ 'ਤੇ ਬ੍ਰਾਹਮਣਾਂ ਆਦਿ ਨੂੰ ਭੋਜਨ ਛਕਾਉਣ ਲਈ ਜੱਗ ਕੀਤਾ। ਸਭ ਬ੍ਰਾਹਮਣਾਂ ਤੇ ਸੰਤਾਂ, ਸਾਧਾਂ ਨੂੰ ਸੱਦਿਆ ਗਿਆ। ਗੁਰੂ ਜੀ ਨੂੰ ਵੀ ਨਿਓਂਦਾ ਭੇਜਿਆ ਗਿਆ, ਪਰ ਗੁਰੂ ਜੀ ਮਲਕ ਭਾਗੋ ਦੇ ਘਰ ਨਾ ਗਏ।

ਮਲਕ ਭਾਗੋ ਨੇ ਇਸ ਵਿੱਚ ਆਪਣੀ ਨਿਰਾਦਰੀ ਤੇ ਹੱਤਕ ਸਮਝੀ। ਉਸ ਨੇ ਸਰਕਾਰੀ ਪਿਆਦਾ ਭੇਜ ਕੇ ਗੁਰੂ ਜੀ ਨੂੰ ਸੱਦਿਆ ਤੇ ਨਿਓਂਦਾ ਨਾ ਕਬੂਲਣ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਭਰੀ ਸਭਾ ਵਿੱਚ ਭਾਗੋ ਦਾ ਅੰਨ ਲਹੂ ਨਾਲ ਤੇ ਲਾਲੋ ਦਾ ਦੁੱਧ ਨਾਲ ਭਰਿਆ ਸਿੱਧ ਕੀਤਾ। ਉਹਨਾਂ ਨੇ ਫਿਰ ਸਭ ਨੂੰ ਇਹ ਸਿੱਖਿਆ ਦਿੱਤੀ, ਉਹ ਖੱਟੀ ਕਮਾਈ ਤੇ ਧਨ ਪਦਾਰਥ ਸਭ ਪਵਿੱਤਰ ਹੈ, ਜੋ ਧਰਮ ਦੀ ਕਿਰਤ ਕਰ ਕੇ ਕਮਾਇਆ ਜਾਵੇ। ਜਬਰ ਜਾਂ ਵਲ-ਛਲ ਨਾਲ ਹੋਰਨਾਂ ਦਾ ਧਨ ਪਦਾਰਥ ਖੋਹਣਾ ਪਾਪ ਹੈ ਤੇ ਅਜੇਹਾ ਧਨ ਪਦਾਰਥ ਨਾਪਾਕ ਜਾਂ ਅਪਵਿੱਤਰ ਹੈ। ਅਜੇਹਾ ਧਨ ਪਦਾਰਥ ਵਰਤਣਾ ਗਰੀਬਾਂ ਦਾ ਲਹੂ ਪੀਣਾ ਹੈ। ਜ਼ਾਤ ਜਨਮ ਕਰ ਕੇ ਕੋਈ ਨੀਵਾਂ ਜਾਂ ਉੱਚਾ ਨਹੀਂ ਹੁੰਦਾ। ਸਭ ਇਨਸਾਨ ਇਕੋ ਪਿਤਾ-ਪਰਮਾਤਮਾ ਦੀ ਔਲਾਦ ਹਨ ਤੇ ਉਸ ਦੀਆਂ ਨਜ਼ਰਾਂ ਵਿੱਚ ਬਰਾਬਰ ਹਨ। ਉੱਚਾ ਸੁੱਚਾ ਉਹ ਹੈ ਜੋ ਉੱਚੇ ਸੁੱਚੇ ਕੰਮ ਕਰੇ, ਉੱਚੀ ਸੁੱਚੀ ਰਹਿਣੀ ਰਹੇ, ਨੀਚ ਉਹ ਹੈ ਜੋ ਲੋਕਾਂ ਨਾਲ ਧੱਕਾ (ਜਬਰ) ਕਰਦਾ ਤੇ ਪਾਪ ਕਮਾਉਂਦਾ ਹੈ। ਆਪ ਨੇ ਕਿਹਾ:

> ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
> ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥
(ਸਿਰੀਰਾਗ ਮ:੧, ਪੰਨਾ ੧੫)

ਗੁਰੂ ਜੀ ਦਾ ਕੌਤਕ ਵੇਖ ਕੇ, ਉਹਨਾਂ ਦੇ ਬਚਨ ਸੁਣ ਕੇ ਮਲਕ ਭਾਗੋ ਉਹਨਾਂ ਦੇ ਚਰਨੀਂ ਪਿਆ ਤੇ ਕਹਿਣ ਲੱਗਾ, "ਮੇਰੇ ਪਿਛਲੇ ਔਗੁਣ, ਪਾਪ ਬਖਸ਼ੋ । ਮੈਂ ਅੱਗੇ ਨੂੰ ਕਿਸੇ ਨਾਲ ਧੱਕਾ (ਵਧੀਕੀ) ਨਹੀਂ ਕਰਾਂਗਾ ਤੇ ਧਰਮ ਦੀ ਕਿਰਤ ਕਰ ਕੇ ਜੀਵਨ ਗੁਜ਼ਾਰਾਂਗਾ ।"

ਇਸ ਤਰ੍ਹਾਂ ਧਰਮ ਦੀ ਕਿਰਤ ਕਰਨ ਦਾ ਤੇ ਛੂਤ-ਛਾਤ ਦੇ ਭਰਮਾਂ ਦੇ ਢੰਗਾਂ ਦੇ ਤਿਆਗ ਦਾ ਉਪਦੇਸ਼ ਦੇ ਕੇ ਅਤੇ ਭਾਈ ਲਾਲੋ ਨੂੰ ਸਿੱਖੀ ਜੀਵਨ ਦਾ ਪ੍ਰਚਾਰ ਕਰਨ ਦਾ ਕੰਮ ਸੌਂਪ ਕੇ, ਗੁਰੂ ਜੀ ਅਗਾਂਹ ਤੁਰ ਪਏ ।

**ਸੱਜਣ ਠੱਗ :-** ਥਾਂ ਥਾਂ ਦਾ ਚੱਕਰ ਲਾਉਂਦੇ, ਨਾਮ-ਦਾਨ ਦੇ ਖੁਲ੍ਹੇ ਗੱਫੇ ਵਰਤਾਉਂਦੇ, ਲੋਕਾਂ ਨੂੰ ਧਰਮ ਦੀ ਕਿਰਤ ਕਰਨੀ ਸਿਖਾਉਂਦੇ, ਛੂਤ-ਛਾਤ ਦੇ ਭਰਮ ਮਿਟਾਉਂਦੇ ਤੇ ਸਭ ਨੂੰ ਪਾਪਾਂ ਜਬਰਾਂ ਤੋਂ ਹਟਾਉਂਦੇ, ਗੁਰੂ ਜੀ ਮੁਲਤਾਨ ਜ਼ਿਲ੍ਹੇ ਦੇ ਤੁਲੰਭੇ ਪਿੰਡ ਵਿੱਚ ਜਾ ਪੁੱਜੇ । ਉਥੇ ਸ਼ੇਖ ਸੱਜਣ ਰਹਿੰਦਾ ਸੀ । ਇਸ ਬਾਹਰੋਂ ਫ਼ਕੀਰੀ ਬਾਣਾ ਧਾਰਨ ਕੀਤਾ ਹੋਇਆ ਸੀ। ਇਸ ਨੇ ਆਪਣੀ ਹਵੇਲੀ ਵਿੱਚ ਹਿੰਦੂਆਂ ਲਈ ਠਾਕੁਰਦਵਾਰਾ, ਮੁਸਲਮਾਨਾਂ ਲਈ ਮਸੀਤ ਅਤੇ ਮੁਸਾਫਰਾਂ ਲਈ ਸਰਾਂ ਬਣਾਈ ਹੋਈ ਸੀ। ਇਹ ਆਏ ਗਏ ਦੀ ਸੇਵਾ ਕਰਦਾ ਸੀ, ਪਰ ਰਾਤ ਨੂੰ ਉਹਨਾਂ ਨੂੰ ਲੁੱਟ ਲੈਂਦਾ ਸੀ ਤੇ ਮਾਰ ਕੇ ਅੰਦਰ ਹੀ ਦੱਬ ਦੇਂਦਾ ਸੀ ।

ਅਜਿਹੇ ਡਿੱਗਿਆਂ ਤੇ ਕੁਰਾਹੇ ਪਿਆਂ ਹੋਇਆਂ ਨੂੰ ਸੋਧਣ ਲਈ ਅਤੇ ਲੋਕਾਂ ਨੂੰ ਉਇਨਾਂ ਦੇ ਪਾਪਾਂ, ਜ਼ੁਲਮਾਂ ਤੋਂ ਬਚਾਉਣ ਲਈ ਹੀ ਤਾਂ ਗੁਰੂ ਜੀ ਨੇ 'ਉਦਾਸੀ' ਅਰੰਭੀ ਸੀ । ਉਹ ਮਰਦਾਨੇ ਸਮੇਤ ਸੱਜਣ ਦੇ ਘਰ ਜਾ ਪੁੱਜੇ । ਉਸ ਨੇ ਸਮਝਿਆ ਕਿ ਕੋਈ ਵੱਡੇ ਧਨਾਢ ਮੁਸਾਫਰ ਆ ਫਸੇ ਹਨ। ਬੜਾ ਖੁਸ਼ ਹੋਇਆ । ਉਹ ਲੱਗਾ ਗੁਰੂ ਜੀ ਦੇ ਅੱਗੇ ਪਿੱਛੇ ਫਿਰਨ ।

ਗੁਰੂ ਜੀ ਨੇ ਸੱਜਣ ਦਾ ਅੰਨ, ਜਲ ਕੁਝ ਵੀ ਨਾ ਛਕਿਆ ਅਤੇ ਨਾ ਹੀ ਉਹ ਸੁੱਤੇ, ਉਹ ਸਗੋਂ ਸ਼ਬਦ ਕੀਰਤਨ ਕਰਦੇ ਰਹੇ । ਸੱਜਣ

ਵੀ ਪਾਸ ਆ ਬੈਠਾ । ਗੁਰੂ ਜੀ ਨੇ ਸ਼ਬਦ ਉਚਾਰਿਆ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥...
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍ ॥੩॥

ਇਹ ਸ਼ਬਦ ਖਾਸ ਸੱਜਣ ਉਪੱਰ ਢੁਕਦਾ ਸੀ, ਇਹ ਉਸੇ ਦੀ ਖਾਤਰ ਹੀ ਉਹਨਾਂ ਨੇ ਉਸੇ ਵੇਲੇ ਰਚਿਆ । ਸੱਜਣ ਦਾ ਮਨ ਪੰਘਰ ਗਿਆ। ਉਸ ਦੀਆਂ ਅੱਖਾਂ ਖੁੱਲ੍ਹ ਗਈਆਂ, ਉਸ ਦੇ ਪਾਪ ਉਸ ਦੇ ਸਾਹਮਣੇ ਡਰਾਉਣੇ ਰੂਪ ਧਾਰ ਕੇ ਆ ਖਲੋਤੇ । ਸੱਜਣ ਕੰਬ ਗਿਆ, ਉਹ ਗੁਰੂ ਜੀ ਦੀ ਚਰਨੀਂ ਢਹਿ ਪਿਆ । ਉਇਨਾਂ ਨੇ ਉਸ ਨੂੰ ਥਾਪੜਾ ਦਿੱਤਾ ਤੇ ਕਿਹਾ, "ਸੱਜਣਾ ! ਲੋਕਾਂ ਦਾ ਸੱਚਾ ਸੱਜਣ ਬਣ ਤੇ ਇਸ ਤਰ੍ਹਾਂ ਆਪਣਾ ਵੀ ਸੱਜਣ ਬਣ ।"

ਸੱਜਣ ਗੁਰੂ ਜੀ ਦਾ ਸਿੱਖ ਬਣਿਆ । ਗੁਰੂ ਜੀ ਨੇ ਉਸ ਨੂੰ ਆਲੇ-ਦੁਆਲੇ ਸਿੱਖੀ ਦੇ ਪ੍ਰਚਾਰ ਦਾ ਕੰਮ ਸੌਂਪਿਆ । ਉਸ ਦਾ ਘਰ ਹੁਣ ਸੱਚੀ ਧਰਮਸਾਲ ਬਣ ਗਿਆ ।

**ਕੁਰਸ਼ੇਤਰ** — ਇਸ ਤਰ੍ਹਾਂ ਭੁੱਲਿਆਂ ਨੂੰ ਰਾਹੇ ਪਾਉਂਦੇ, ਸਾਈਂ ਨਾਲੋਂ ਟੁੱਟਿਆਂ ਨੂੰ ਕਰਤਾਰ ਨਾਲ ਜੋੜਦੇ ਅਤੇ ਨੀਚਾਂ ਨਿਮਾਣਿਆਂ ਨੂੰ ਉੱਚ ਮਾਣ ਵਾਲੇ ਬਣਾਉਂਦੇ, ਗੁਰੂ ਜੀ ਪੂਰਬ ਵੱਲ ਮੁੜੇ । ਹੁਣ ਆਪ ਨੇ ਪੰਜਾਬੋਂ ਬਾਹਰ ਦੀ ਆਪਣੀ ਪਹਿਲੀ ਲੰਮੀ ਉਦਾਸੀ ਅਰੰਭੀ । ਪਹਿਲਾਂ ਆਪ ਕੁਰਸ਼ੇਤਰ ਪੁੱਜੇ । ਉਥੇ ਉਸ ਸਮੇਂ ਸੂਰਜ ਗ੍ਰਹਿਣ ਦੇ ਕਾਰਨ ਹਿੰਦੁਸਤਾਨ ਭਰ ਵਿੱਚੋਂ ਹਿੰਦੂ ਆ ਆ ਕੇ ਜੁੜੇ ਹੋਏ ਸਨ । ਗੁਰੂ ਜੀ ਨੇ ਇਹ ਨੇਮ ਬਣਾ ਲਿਆ ਸੀ ਕਿ ਇਹੋ ਜਿਹੇ ਇਕੱਠਾਂ ਉੱਤੇ ਪਹੁੰਚ ਕੇ ਲੋਕਾਂ ਦੇ ਭਰਮ ਨਿਵਿਰਤ ਕੀਤੇ ਜਾਣ ਅਤੇ ਉਹਨਾਂ ਨੂੰ ਸਿੱਧੇ ਰਾਹੇ ਪਾਇਆ ਜਾਵੇ ।

ਗ੍ਰਹਿਣ ਬਾਰੇ ਹਿੰਦੂਆਂ ਵਿੱਚ ਅਨੇਕਾਂ ਵਹਿਮ ਪ੍ਰਚੱਲਤ ਸਨ ਤੇ ਹਨ। ਉਹਨਾਂ ਵਿੱਚੋਂ ਇਕ ਇਹ ਹੈ ਕਿ ਜਿੰਨਾਂ ਚਿਰ ਗ੍ਰਹਿਣ ਲੱਗਾ ਰਹੇ, ਉਹਨਾਂ ਚਿਰ ਅੱਗ ਵੀ ਨਹੀਂ ਬਾਲਣੀ ਤੇ ਕੁਝ ਰਿੰਨ੍ਹਣਾ-ਪਕਾਉਣਾ ਤੇ ਖਾਣਾ-ਪੀਣਾ ਵੀ ਨਹੀਂ। ਇਕ ਆਮ ਭਰਮ ਇਹ ਵੀ ਹੈ ਕਿ ਮਾਸ ਰਿੰਨ੍ਹਣਾ ਤੇ ਖਾਣਾ ਪਾਪ ਹੈ।

ਗੁਰੂ ਨਾਨਕ ਦੇਵ ਜੀ ਨੇ ਇਹ ਦੋਵੇਂ ਭਰਮ ਮਿਟਾਉਣ ਦੇ ਲਈ ਕੁਰਸ਼ੇਤਰ ਪਹੁੰਚ ਕੇ ਸੂਰਜ ਗ੍ਰਹਿਣ ਸਮੇਂ ਅੱਗ ਬਾਲ ਕੇ ਹਰਨ ਦਾ ਮਾਸ ਰਿੱਝਣਾ ਧਰ ਦਿੱਤਾ। ਗ੍ਰਹਿਣ ਲੱਗੇ ਅੱਗ ਬਾਲਣੀ ਤੇ ਉੱਪਰ ਮਾਸ ਧਰਨਾ ਅਤੇ ਉਹ ਵੀ ਕੁਰਸ਼ੇਤਰ ਜਿਹੇ ਤੀਰਥ ਉੱਤੇ। ਲੋਕੀਂ ਰੌਲਾ ਪਾਉਂਦੇ ਗੁਰੂ ਜੀ ਦੇ ਉਦਾਲੇ ਆ ਜੁੜੇ ਤੇ ਲੱਗੇ ਊਲ-ਜਲੂਲ ਬੋਲਣ। ਨਾਲ ਹੀ ਬੜੇ–ਬੜੇ ਪੰਡਿਤ ਤੇ ਵਿਦਵਾਨ ਵੀ ਗੁਰੂ ਜੀ ਨਾਲ ਚਰਚਾ (ਵਿਚਾਰ) ਕਰਨ ਲਈ ਆ ਗਏ। ਉਹਨਾਂ ਵਿੱਚੋਂ ਨਾਨੂੰ ਪੰਡਿਤ ਸਭ ਤੋਂ ਮੋਹਰੇ ਸੀ।

ਗੁਰੂ ਨਾਨਕ ਦੇਵ ਜੀ ਵੀ ਇਹੋ ਕੁਝ ਚਾਹੁੰਦੇ ਸਨ। ਉਹਨਾਂ ਨੇ ਪੰਡਿਤਾਂ ਵਿਦਵਾਨਾਂ ਦੇ ਸਭ ਸ਼ੱਕ ਭਰਮ ਦੂਰ ਕੀਤੇ। ਮਾਸ ਦੇ ਝਗੜੇ ਬਾਰੇ ਗੁਰੂ ਜੀ ਨੇ ਖਾਸ ਤੌਰ 'ਤੇ ਆਪਣੇ ਵਿਚਾਰ ਸ਼ਬਦ ਦੇ ਰੂਪ ਵਿੱਚ ਪ੍ਰਗਟ ਕਰਕੇ ਉਸ ਦੀ ਵਿਆਖਿਆ ਕੀਤੀ ਆਪ ਨੇ ਕਿਹਾ, "ਮਾਸ ਬਾਰੇ ਝਗੜੇ ਫ਼ਜ਼ੂਲ ਹਨ। ਇਸ ਸਬੰਧ ਵਿੱਚ ਪਾਪ-ਪੁੰਨ ਦਾ ਸਵਾਲ ਹੀ ਬੇਲੋੜਾ ਤੇ ਵਾਧੂ ਹੈ। ਜੇ ਮਾਸ ਲਈ ਜੀਵਾਂ ਨੂੰ ਮਾਰਨਾ ਪਾਪ ਹੈ, ਤਾਂ ਸਾਗ ਭਾਜੀ ਲਈ ਰੁੱਖਾਂ-ਬੂਟਿਆਂ ਨੂੰ ਪੁੱਟਣਾ ਤੋੜਨਾ ਵੀ ਪਾਪ ਹੈ। ਉਹਨਾਂ ਵਿੱਚ ਵੀ ਜਿੰਦ ਹੈ। ਉਹ ਵੀ ਦੁੱਖ-ਸੁਖ ਅਤੇ ਮੌਤ ਨੂੰ ਮਹਿਸੂਸ ਕਰਦੇ ਹਨ। ਅੰਨ, ਜਲ, ਸਾਗ, ਸਬਜ਼ੀ, ਦੁੱਧ ਆਦਿ ਸਭ ਵਿੱਚ ਅਨੇਕਾਂ ਜੀਵ ਹਨ। ਇਨ੍ਹਾਂ ਸ਼ੈਆਂ ਨੂੰ ਖਾ ਪੀ ਕੇ ਵੀ ਅਸੀਂ ਹੱਤਿਆ ਹੀ ਕਰਦੇ ਹਾਂ। ਧਰਮ ਉੱਤੇ ਤੁਰਨ ਵਾਲੇ ਬੰਦੇ ਜੀਊਣ ਦੀ ਖਾਤਰ ਖਾਂਦੇ ਹਨ, ਖਾਣ ਦੀ ਖਾਤਰ ਨਹੀਂ ਜਿਉਂਦੇ, ਉਹ ਇਹੋ ਜਿਹੀਆਂ ਬਾਰੀਕੀਆਂ ਵਿੱਚ ਨਹੀਂ ਪੈਂਦੇ। ਖਾਣ-ਪੀਣ ਬਾਰੇ ਤਾਂ ਮੇਰੀ ਜਾਚੇ ਸੁਨਹਿਰੀ ਅਸੂਲ ਇਹ ਹੈ ਕਿ ਅਜੇਹੀ ਸ਼ੈ ਨਾ ਖਾਧੀ, ਪੀਤੀ ਜਾਵੇ ਜਿਸ ਕਰਕੇ ਤਨ ਵਿੱਚ ਪੀੜ, ਰੋਗ ਜਾਂ ਖਰਾਬੀ ਪੈਦਾ ਹੋਵੇ ਅਤੇ ਜਿਸ ਨਾਲ ਮਨ ਵਿੱਚ ਬੁਰੇ ਖਿਆਲ ਤੇ ਮੰਦੀਆਂ ਰੁਚੀਆਂ ਪੈਦਾ ਹੋਣ, ਸੱਚ ਜਾਣੋ:

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
(ਵਾਰ ਮਲਾਰ, ਪੰਨਾ ੧੨੮੯)

'ਨਾਲੇ ਤੁਹਾਡੇ ਧਰਮ ਸਾਸ਼ਤਰਾਂ ਤੇ ਰਿਸ਼ੀਆਂ ਮੁਨੀਆਂ ਨੇ ਮਾਸ ਦੀ ਮਨਾਹੀ ਨਹੀਂ ਕੀਤੀ। ਤੁਹਾਡੇ ਵੱਡ-ਵਡੇਰੇ ਪਸ਼ੂ ਮਾਰ ਕੇ ਹੋਮ ਕਰਦੇ ਹੁੰਦੇ ਸਨ ਅਤੇ ਮਾਸ ਦੀ ਭੇਟ ਦੇਵਤਿਆਂ ਨੂੰ ਚੜ੍ਹਾਇਆ ਕਰਦੇ ਸਨ।

ਗੁਰੂ ਜੀ ਨੇ ਆਪਣੇ ਬਚਨਾਂ ਨਾਲ ਸਭ ਦੀ ਨਿਸ਼ਾ ਕੀਤੀ। ਨਾਨੂੰ ਪੰਡਿਤ ਤੇ ਹੋਰ ਵਿਦਵਾਨਾਂ ਦੇ ਤੇ ਆਮ ਜੁੜੇ ਲੋਕਾਂ ਦੇ ਸਭ ਭਰਮ ਦੂਰ ਹੋਏ। ਨਾਨੂੰ ਗੁਰੂ ਜੀ ਦਾ ਸਿੱਖ ਬਣਿਆ।

**ਹਰਿਦੁਆਰ**—ਕੁਰਸ਼ੇਤਰ ਦੇ ਤੀਰਥ ਉੱਪਰ ਹਰੀ ਨਾਮ ਦੇ ਅੰਮ੍ਰਿਤ ਦੀ ਵਰਖਾ ਕਰਕੇ ਅਤੇ ਨਾਨੂੰ ਜਿਹਿਆਂ ਨੂੰ ਸਿੱਖੀ ਦਾਨ ਬਖ਼ਸ਼ ਕੇ ਗੁਰੂ ਜੀ ਹਰਿਦੁਆਰ ਪੁੱਜੇ। ਉਥੇ ਵੀ ਉਹਨਾਂ ਨੇ ਲੋਕਾਂ ਦੇ ਭਰਮ ਦੂਰ ਕਰਨ ਲਈ ਆਪਣਾ ਹੀ ਅਨੋਖਾ ਤੇ ਅਸਰਦਾਰ ਤਰੀਕਾ ਵਰਤਿਆ।

ਗੁਰੂ ਜੀ ਨੇ ਵੇਖਿਆ ਕਿ ਲੋਕ ਗੰਗਾ ਵਿੱਚ ਖੜ੍ਹੋ ਕੇ, ਚੜ੍ਹਦੇ ਪਾਸੇ ਨੂੰ ਮੂੰਹ ਕਰਕੇ ਪਾਣੀ ਸੁੱਟ ਰਹੇ ਹਨ। ਪੁੱਛਣ ਤੇ ਉਦਨਾਂ ਨੇ ਦੱਸਿਆ, "ਅਸੀਂ ਪਰਲੋਕ ਵਿੱਚ ਜਾ ਚੁੱਕੇ ਤੇ ਉਥੇ ਰਹਿ ਰਹੇ ਆਪਣੇ ਵਡੇਰਿਆਂ ਨੂੰ ਪਾਣੀ ਦੇ ਰਹੇ ਹਾਂ।"

ਇਹ ਗੱਲ ਸੁਣ ਕੇ ਗੁਰੂ ਜੀ ਨੇ ਨਾ ਕੋਈ ਦਲੀਲਬਾਜ਼ੀ ਕੀਤੀ ਤੇ ਨਾ ਹੀ ਬਹਿਸ ਛੇੜੀ, ਗੰਗਾ ਵਿੱਚ ਵੜ ਕੇ ਲਹਿੰਦੇ ਵੱਲ ਨੂੰ ਮੂੰਹ ਕਰ ਕੇ, ਪਾਣੀ ਸੁੱਟਣ ਲੱਗ ਪਏ। ਇਹ ਅਨੋਖਾ ਹੀ ਕੰਮ ਸੀ, ਲੋਕ ਉਹਨਾਂ ਦੇ ਦੁਆਲੇ ਆ ਜੁੜੇ ਤੇ ਪੁੱਛਣ ਲੱਗੇ, "ਮਹਾਰਾਜ ਜੀ! ਇਹ ਕੀ ਕਰਦੇ ਹੋ?"

**ਗੁਰੂ ਨਾਨਕ** — 'ਪੰਜਾਬ ਵਿੱਚ ਔੜ ਨਾਲ ਮਾਰੀ ਜਾ ਰਹੀ ਆਪਣੀ ਖੇਤੀ ਨੂੰ ਪਾਣੀ ਦੇ ਰਿਹਾ ਹਾਂ।'

**ਲੋਕ**—ਭੋਲੇ ਪਾਤਸ਼ਾਹੋ! ਇਹ ਪਾਣੀ ਉਥੇ ਕਿਵੇਂ ਪਹੁੰਚ ਸਕਦਾ ਹੈ?'

**ਗੁਰੂ ਜੀ** — 'ਜਿਵੇਂ ਤੁਹਾਡਾ ਸੁੱਟਿਆ ਪਾਣੀ ਪਿਤਰ-ਲੋਕ ਵਿੱਚ ਜਾ ਪੁੱਜਦਾ ਹੈ।'

ਇਹ ਉੱਤਰ ਸੁਣ ਕੇ ਉਹ ਚੁੱਪ ਹੋ ਗਏ। ਗੁਰੂ ਜੀ ਨੇ ਫਿਰ ਬਹਿ ਕੇ ਪ੍ਰੇਮ ਨਾਲ ਉਹਨਾਂ ਨੂੰ ਸੱਚੇ ਧਰਮ ਦੇ ਅਸੂਲ ਦੱਸੇ। ਬਹੁਤ ਸਾਰੇ ਲੋਕਾਂ ਨੇ ਭਰਮਾਂ (ਵਹਿਮਾਂ) ਵਾਲੇ ਕੰਮ ਤਿਆਗ ਕੇ ਗੁਰੂ ਨਾਨਕ ਦੀ ਸਿੱਖੀ ਧਾਰਨ ਕੀਤੀ।

**ਪੁਰੀ ਜਗਨ ਨਾਥ**—ਹਰਿਦਵਾਰੋਂ ਚੱਲ ਉਹ (ਗੁਰੂ ਜੀ) ਪਾਣੀਪਤ ਅਤੇ ਦਿੱਲੀ ਥੀਂ ਹੁੰਦੇ ਹੋਏ ਗੋਰਖ ਮਤੇ ਪਹੁੰਚੇ। ਇਥੇ ਸਿੱਧਾਂ ਦਾ ਪ੍ਰਸਿੱਧ ਡੇਰਾ ਸੀ। ਸਿੱਧਾਂ ਨਾਲ ਚਰਚਾ ਹੋਈ। ਸਿੱਧ ਹਾਰ ਗਏ। ਉਸ ਸਮੇਂ ਤੋਂ ਉਸ ਥਾਂ ਦਾ ਨਾਂ ਨਾਨਕਮਤਾ ਪੈ ਗਿਆ। ਉਥੋਂ ਆਪ ਮਥਰਾ, ਗਯਾ, ਕਾਂਸ਼ੀ, ਪਰਯਾਗ ਆਦਿ ਤੀਰਥਾਂ 'ਤੇ ਸਿੱਖ ਧਰਮ ਦਾ ਪ੍ਰਚਾਰ ਤੇ ਲੋਕਾਂ ਦਾ ਸੁਧਾਰ ਕਰਦੇ ਕਰਦੇ ਬੰਗਾਲ ਜਾ ਪੁੱਜੇ। ਉਥੋਂ ਸਮੁੰਦਰ ਦੇ ਕੰਢੇ ਦੇ ਨਾਲ-ਨਾਲ ਹੁੰਦੇ ਹੋਏ ਹਿੰਦੂਆਂ ਦੇ ਵੱਡੇ ਤੀਰਥ ਜਗਨ ਨਾਥ ਜਾ ਪੁੱਜੇ।

ਉਥੇ ਵੀ ਉਹਨਾਂ ਨੇ ਲੋਕਾਂ ਨੂੰ ਭਰਮ, ਵਾਲੇ ਰਾਹਾਂ ਤੋਂ ਹਟਾ ਕੇ ਸੱਚੇ ਧਰਮ ਦੇ ਰਾਹ 'ਤੇ ਲਿਆਉਣ ਲਈ ਅਨੋਖਾ ਤਰੀਕਾ ਵਰਤਿਆ।

ਮੰਦਰ ਦੇ ਪੁਜਾਰੀ ਮੋਤੀ-ਜੜੇ ਥਾਲਾਂ ਵਿੱਚ ਬਲਦੇ ਦੀਵੇ ਧੁਖਾ ਕੇ ਧੂਪ ਆਦਿ ਰੱਖ ਕੇ ਦੇਵਤਿਆਂ ਦੀ ਆਰਤੀ ਕਰਨ ਲੱਗੇ। ਲੋਕ ਸਾਰੇ ਖੜ੍ਹੇ ਹੋ ਗਏ, ਪਰ ਗੁਰੂ ਜੀ ਬੈਠੇ ਰਹੇ। ਆਰਤੀ ਮਗਰੋਂ ਲੋਕਾਂ ਨੇ ਪੁੱਛਿਆ, "ਤੁਸੀਂ ਆਰਤੀ ਵਿੱਚ ਸ਼ਾਮਲ ਕਿਉਂ ਨਹੀਂ ਹੋਏ ?" ਉਹਨਾਂ ਨੇ ਉੱਤਰ ਦਿੱਤਾ, "ਇਹ ਆਰਤੀ ਝੂਠੀ ਹੈ; ਅਸੀਂ ਅਕਾਲ ਪੁਰਖ ਦੀ ਅਸਲੀ ਆਰਤੀ ਵਿੱਚ ਸ਼ਾਮਲ ਸਾਂ।"

**ਲੋਕ**—'ਉਹ ਕਿਹੜੀ ?'

ਗੁਰੂ ਜੀ ਨੇ ਇਸ ਮੌਕਿਆ 'ਤੇ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ" ਧਨਾਸਰੀ ਰਾਗ ਦਾ ਸ਼ਬਦ ਉਚਾਰਿਆ ਅਤੇ ਉਸ ਦੀ ਵਿਆਖਿਆ ਕਰਕੇ ਸਿਰਜਣਹਾਰ ਦੀ ਹਰ ਵੇਲੇ ਹੋ ਰਹੀ

ਅਸਲੀ ਆਰਤੀ ਦੇ ਅਰਥ ਸਮਝਾਏ । ਆਪ ਨੇ ਕਿਹਾ–ਅਸਮਾਨ ਥਾਲ ਹੈ; ਸੂਰਜ ਤੇ ਚੰਦ ਉਸ ਦੇ ਦੀਵੇ ਹਨ; ਤਾਰੇ ਮੋਤੀ ਹਨ, ਸੁਗੰਧੀ ਵਾਲੇ ਫੁੱਲ ਰੁੱਖ, ਧੂਪ ਹਨ; ਪੌਣ ਚੌਰ ਕਰ ਰਹੀ ਹੈ; ਇਸ ਤਰ੍ਹਾਂ ਪ੍ਰਮਾਤਮਾ ਦੀ ਆਰਤੀ ਦਿਨ ਰਾਤ ਹੋ ਰਹੀ ਹੈ । ਤੁਸੀਂ ਵੀ ਇਸ ਵਿਚ ਸ਼ਾਮਲ ਹੋਵੋ; ਪਰਮਾਤਮਾ ਦੇ ਕੌਤਕ ਵੇਖੋ ਉਸ ਦਾ ਨਾਮ ਜਪੋ; ਸੱਚ ਧਰਮ ਦਾ ਜੀਵਨ ਗੁਜ਼ਾਰੋ ।

**ਦੂਨੀ ਚੰਦ ਲਾਹੌਰ ਨਿਵਾਸੀ--** ਪੁਰੀ ਜਗਨ ਨਾਥ ਤੋਂ ਗੁਰੂ ਜੀ ਵਾਪਸ ਪੰਜਾਬ ਨੂੰ ਮੁੜ ਸੁਲਤਾਨਪੁਰੋਂ ਹੁੰਦੇ ਹੋਏ ਤਲਵੰਡੀ ਪਹੁੰਚੇ । ਉਥੋਂ ਫਿਰ ਪੰਜਾਬ ਦਾ ਚੱਕਰ ਲਾਉਣ ਲਈ ਤੁਰ ਪਏ । ਫਿਰਦੇ-ਫਿਰਾਂਦੇ ਤੇ ਲੋਕਾਂ ਨੂੰ ਸਿੱਖੀ ਜੀਵਨ ਦੀ ਜਾਚ ਸਿਖਾਉਂਦੇ ਉਹ ਲਾਹੌਰ ਪੁੱਜੇ । ਉਥੇ ਇਕ ਧਨਾਢ ਬੰਦਾ ਦੂਨੀ ਚੰਦ ਨਾਂ ਦਾ ਰਹਿੰਦਾ ਸੀ । ਉਸ ਨੇ ਆਪਣੇ ਪਿਤਾ ਦਾ ਸ਼ਰਾਧ ਕੀਤਾ । ਉਸ ਨੇ ਗੁਰੂ ਜੀ ਨੂੰ ਵੀ ਪ੍ਰਸ਼ਾਦ ਛਕਣ ਲਈ ਆਦਰ ਨਾਲ ਘਰ ਸੱਦਿਆ । ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਮਰ ਗਿਆਂ ਦੇ ਨਾਂ 'ਤੇ ਬ੍ਰਾਹਮਣਾਂ ਆਦਿ ਨੂੰ ਛਕਾਇਆ ਭੋਜਨ ਅਤੇ ਦਿੱਤੇ ਕਪੜੇ ਆਦਿ ਉਹਨਾਂ ਨੂੰ ਪ੍ਰਲੋਕ ਵਿੱਚ ਨਹੀਂ ਪੁੱਜ ਸਕਦੇ । ਉਥੇ ਤਾਂ ਉਹੋ ਕੁਝ ਮਿਲਦਾ ਹੈ ਜੋ ਇਨਸਾਨ ਆਪਣੀ ਜ਼ਿੰਦਗੀ ਵਿੱਚ ਮਿਹਨਤ ਨਾਲ ਖੱਟ ਕੇ, ਧਰਮ ਦੀ ਕਿਰਤ ਨਾਲ ਕਮਾ ਕੇ ਆਪਣੀ ਹੱਥੀਂ ਲੋੜਵੰਦਾਂ ਨੂੰ ਦੇਵੇ। ਇਸ ਤਰ੍ਹਾਂ ਵਰਤਿਆ ਵਰਤਾਇਆ ਧਨ-ਪਦਾਰਥ ਹੀ ਅੱਗੇ ਜਾ ਕੇ ਮਿਲਦਾ ਹੈ । ਧਨ ਨੂੰ ਅਗਲੇ ਜਹਾਨ ਨਾਲ ਲੈ ਜਾਣ ਦਾ ਇਹੋ ਢੰਗ ਹੈ ਕਿ ਧਰਮ ਦੀ ਕਿਰਤ ਕਰਕੇ ਆਪਣੀ ਕਮਾਈ ਨੂੰ ਵੰਡ ਕੇ ਛਕਿਆ ਜਾਵੇ । ਗੁਰੂ ਜੀ ਨੇ ਇਸ ਸਮੇਂ ਹੇਠ ਲਿਖਿਆ ਸ਼ਬਦ ਉਚਾਰਿਆ –

ਸਲੋਕ ਮ:੧ ॥

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥<br>
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥<br>
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥<br>
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥

ਦੁਨੀ ਚੰਦ ਗੁਰੂ ਜੀ ਦੀ ਚਰਨੀਂ ਢੱਠਾ ਤੇ ਸਿੱਖ ਹੋਇਆ । ਉਸ ਨੇ ਆਪਣੇ ਕਰੋੜਾਂ ਰੁਪਏ ਦਾ ਧਨ ਗਰੀਬਾਂ-ਲੋੜਵੰਦਾਂ ਵਿੱਚ ਵੰਡ ਦਿੱਤਾ, ਆਪਣੇ ਘਰ ਨੂੰ ਉਸ ਨੇ ਧਰਮਸਾਲਾ ਬਣਾਇਆ ਅਤੇ ਲੱਗਾ 'ਨਾਮ ਜਪਣ ਕਿਰਤ ਕਰਨ ਤੇ ਵੰਡ ਕੇ ਛਕਣ' ਦਾ ਜੀਵਨ ਗੁਜ਼ਾਰਨ ।

**ਕਰਤਾਰਪੁਰ ਵਸਾਇਆ--** ਲਾਹੌਰੋਂ ਤੁਰ ਕੇ ਕਈ ਥਾਈਂ ਹੁੰਦੇ ਹੋਏ ਗੁਰੂ ਜੀ ਰਾਵੀ ਦੇ ਕੰਢੇ ਦੇ ਨਾਲ-ਨਾਲ ਚਲ ਕੇ ਇਕ ਸੋਹਣੀ ਰਮਣੀਕ ਥਾਂ 'ਤੇ ਆ ਟਿਕੇ । ਇਥੇ ਉਹਨਾਂ ਨੇ ਕਰਤਾਰਪੁਰ ਨਾਂ ਦਾ ਪਿੰਡ ਵਸਾਇਆ । ਆਪ ਕੁਝ ਚਿਰ ਇਥੇ ਟਿਕੇ । ਗੁਰੂ ਜੀ ਦੇ ਪਿਤਾ ਜੀ ਵੀ ਪਰਿਵਾਰ ਸਹਿਤ ਇਥੇ ਆ ਗਏ । ਗੁਰੂ ਜੀ ਨੇ ਉਦਾਸੀ ਸਮੇਂ ਦਾ ਬਾਣਾ ਲਾਹ ਕੇ ਫਿਰ ਜਗਿਆਸੂਆਂ ਵਾਲਾ ਬਾਣਾ ਪਹਿਨਿਆ ਅਤੇ ਆਪਣੇ ਪ੍ਰਚਾਰੇ ਸਿੱਖੀ ਅਸੂਲਾਂ ਦੇ ਸੰਚੇ ਵਿੱਚ ਢਾਲਿਆ ਹੋਇਆ ਜਗਿਆਸੂਆਂ ਵਾਲਾ ਜੀਵਨ ਗੁਜ਼ਾਰਨ ਲੱਗ ਪਏ । ਨਾਲ ਹੀ ਉਹਨਾਂ ਨੇ ਲੋਕਾਂ ਦੇ ਸਰੀਰਾਂ ਲਈ ਅੰਨ-ਪਾਣੀ ਦਾ ਤੇ ਆਤਮਾ ਲਈ ਹਰੀ ਨਾਮ ਦਾ ਸਦਾ-ਵਰਤ ਲਾ ਦਿੱਤਾ ।



# ਦੂਜੀ ਉਦਾਸੀ-ਦੱਖਣ ਦੀ

## (ਸੰਮਤ ੧੫੬੭ ਤੋਂ ੧੫੭੨)

ਕੁਝ ਸਮਾਂ ਗੁਰੂ ਜੀ ਕਰਤਾਰਪੁਰ ਟਿਕੇ । ਉਥੇ ਉਹਨਾਂ ਨੇ ਲੋਕਾਂ ਦੇ ਤਨਾਂ, ਮਨਾਂ ਤੇ ਆਤਮਾ ਦੀ ਖੁਰਾਕ ਦਾ ਸਦਾ-ਵਰਤ ਲਾਇਆ, ਅਨੇਕਾਂ ਭੁੱਲਿਆਂ-ਭਟਕਿਆਂ ਨੂੰ ਸੱਚੇ ਧਰਮੀ ਜੀਵਨ ਦੀ ਜਾਚ ਸਿਖਾਈ ਅਤੇ ਸਿੱਖੀ ਜੀਵਨ ਦੇ ਪੂਰਨੇ ਪਾਏ, ਪਰ ਆਪ ਦੇ ਅੰਦਰ ਧਰਤ ਲੁਕਾਈ ਸੋਧਣ ਦੀ ਜੋ ਤਾਂਘ ਸੀ, ਉਹ ਆਪ ਨੂੰ ਬਹੁਤਾ ਚਿਰ ਕਦ ਟਿਕਣ ਦੇਂਦੀ ਸੀ ?

ਸੰਮਤ ੧੫੬੭ (ਸੰਨ ੧੫੧੦) ਵਿੱਚ ਆਪ ਨੇ ਦੂਜੀ ਉਦਾਸੀ ਜਾਂ ਯਾਤਰਾ ਸ਼ੁਰੂ ਕੀਤੀ । ਇਸ ਵੇਰ ਆਪ ਦੱਖਣ ਵੱਲ ਗਏ । ਆਪ ਦਾ ਲਿਬਾਸ ਅੱਗੇ ਨਾਲੋਂ ਭੀ ਅਨੋਖਾ ਸੀ । ਲੋਕਾਂ ਦਾ ਧਿਆਨ ਆਪਣੇ ਵੱਲ

ਖਿੱਚਣ ਦਾ ਇਹ ਵੀ ਇਕ ਨਿਆਰਾ ਤੇ ਅਸਰਦਾਰ ਸਾਧਨ ਸੀ । ਦੋ ਸਿੱਖ ਭਾਈ ਸੈਦੋ ਤੇ ਭਾਈ ਸੀਂਹ, ਆਪ ਦੇ ਨਾਲ ਸਨ । ਇਸੇ ਉਦਾਸੀ ਵਿੱਚ ਆਪ ਜੈਨੀਆਂ ਬੋਧੀਆਂ, ਜੋਗੀਆਂ ਤੇ ਮੁਸਲਮਾਨ ਸੂਫੀ ਫਕੀਰਾਂ ਦੇ ਅੱਡਿਆਂ ਉੱਤੇ ਪੁੱਜੇ; ਉਹਨਾਂ ਨੂੰ ਪਰਮਾਤਮਾ ਦੀ ਭਗਤੀ ਦਾ ਠੀਕ ਰਾਹ ਦੱਸਿਆ ਅਤੇ ਸਿੱਖੀ ਜੀਵਨ ਦੇ ਰਾਹੇ ਪਾਇਆ ।

**ਸਰਸਾ ਤੇ ਅਜਮੇਰ**—ਕਰਤਾਰਪੁਰੋਂ ਚੱਲ ਕੇ ਧਰਮਕੋਟ, ਭਟਨੇਰ, ਬਠਿੰਡੇ ਆਦਿ ਥਾਈਂ ਹੁੰਦੇ ਹੋਏ ਅਤੇ ਹਰ ਥਾਂ ਲੋਕਾਂ ਦੇ, ਮਨਾਂ ਵਿੱਚ ਸਤਿ ਨਾਮੁ ਦੀ ਜੋਤ ਜਗਾਉਂਦੇ ਹੋਏ, ਗੁਰੂ ਜੀ ਸਰਸੇ ਪੁੱਜੇ । ਇਥੇ ਮੁਸਲਮਾਨ ਸੂਫੀ ਫ਼ਕੀਰਾਂ ਦੇ ਪ੍ਰਚਾਰ ਦਾ ਅੱਡਾ ਸੀ । ਇਹ ਫ਼ਕੀਰ ਕਰੜੇ ਤਪ ਸਾਧ ਕੇ, ਸਿਧੀਆਂ ਤੇ ਕਰਾਮਾਤਾਂ ਦੇ ਦਿਖਾਵੇ ਕਰਕੇ ਅਤੇ ਜਾਦੂ-ਟੂਣਿਆਂ ਰਾਹੀਂ ਲੋਕਾਂ ਦੀਆਂ ਮੁਰਾਦਾਂ ਪੂਰੀਆਂ ਕਰਨ ਦੇ ਢਕਵੰਜ ਰਚਾ ਕੇ ਲੋਕਾਂ ਨੂੰ ਕੁਰਾਹੇ ਪਾਉਂਦੇ ਸਨ । ਉਹਨਾਂ ਦੇ ਮੁਖੀ ਖ੍ਵਾਜਾ ਅਬਦੁਲ ਸ਼ਕੂਰ ਤੇ ਪੀਰ ਬਹਾਵਲ ਹੱਕ ਸਨ ।

ਗੁਰੂ ਜੀ ਦਾ ਇਹ ਪੱਕਾ ਨੇਮ ਸੀ ਕਿ ਲੋਕਾਂ ਨੂੰ ਕੁਰਾਹੇ ਪਾਉਣ ਵਾਲੇ ਅਜਿਹੇ ਬੰਦਿਆਂ ਨੂੰ ਸੋਧਿਆ ਜਾਵੇ ਅਤੇ ਉਹਨਾਂ ਦੀ ਕੁਰਾਹੇ ਪਾਊ, ਉਪਦੇਸ਼ ਦੀ ਲਹਿਰ ਨੂੰ ਬੰਦ ਕੀਤਾ ਜਾਵੇ । ਇਸ ਆਸ਼ੇ ਨਾਲ ਆਪ ਸਰਸੇ ਪਹੁੰਚੇ ਸਨ । ਉਥੇ ਉਹਨਾਂ ਫ਼ਕੀਰਾਂ ਨਾਲ ਗੁਰੂ ਜੀ ਨੇ ਗੋਸਟ ਕੀਤੀ । ਆਪ ਨੇ ਉਹਨਾਂ ਨੂੰ, ਸਰੀਰ ਨੂੰ ਵਾਧੂ ਕਸ਼ਟ ਦੇ ਕੇ ਨਿਕੰਮਾ ਕਰਨ ਦੇ ਥਾਂ ਇਸ ਨੂੰ ਦੁਨੀਆਂ ਦੀ ਸੇਵਾ ਲਈ ਵਰਤਣ ਦਾ ਉਪਦੇਸ਼ ਦਿੱਤਾ । ਆਪ ਨੇ ਉਹਨਾਂ ਨੂੰ ਸਮਝਾਇਆ ਕਿ ਧਰਮੀ ਬੰਦੇ ਨੂੰ ਦੁਨੀਆਂ ਦੇ ਵਿੱਚ ਰਹਿ ਕੇ, ਇਸ ਤੋਂ ਸਰੀਰ ਦੀ ਪਾਲਣਾ ਦਾ ਸਮਿਆਨ ਪ੍ਰਾਪਤ ਕਰਕੇ, ਇਸ ਤੋਂ ਉਪੱਰ ਰਹਿਣਾ ਚਾਹੀਦਾ ਹੈ, ਇਸ ਨੂੰ ਛੱਡ ਕੇ ਨੱਸੋ ਵੀ ਨਾ ਤੇ ਇਸ ਦੇ ਗੋਰਖ ਧੰਦਿਆਂ ਵਿੱਚ ਫਸੋ ਵੀ ਨਾ । ਮਾਇਆ ਨੂੰ ਵਰਤੋ ਦਾਸੀ ਬਣਾ ਕੇ । ਇਸ ਨੂੰ ਆਪਣਾ ਮਾਲਕ ਨਾ ਬਣਾਓ ਅਤੇ ਨਾ ਹੀ ਇਸ ਨੂੰ ਡਾਇਣ ਸਮਝ ਕੇ ਇਸ ਤੋਂ ਨਫਰਤ ਕਰੋ । ਦੁਨੀਆਂ ਵਿੱਚ ਰਹਿ ਕੇ ਲੋੜਵੰਦਾਂ ਦੀ ਸੇਵਾ ਕੀਤਿਆਂ ਹੀ ਰੱਬ ਖੁਸ਼ ਹੋ ਸਕਦਾ ਹੈ; ਤਪਾ ਅਤੇ ਇਹੋ ਜਿਹੇ ਹੋਰ ਕੰਮਾਂ, ਸਾਧਨਾਂ ਨਾਲ ਨਹੀਂ ।

ਸੁਰਸੇ ਤੋਂ ਵਿਦਾਅ ਹੋ ਕੇ ਗੁਰੂ ਜੀ ਨੇ ਬੀਕਾਨੇਰ ਦਾ ਚੱਕਰ ਲਾਇਆ, ਉਥੇ ਜੈਨੀਆਂ ਦਾ ਜ਼ੋਰ ਸੀ। ਬਹੁਤ ਸਾਰੇ ਜੈਨੀ ਗੁਰੂ ਜੀ ਨੂੰ ਮਿਲੇ। ਜੈਨੀ ਜੀਵਾਂ ਨੂੰ ਨਾ ਮਾਰਨ ਅਤੇ ਉਹਨਾਂ ਦੀ ਰੱਖਿਆ ਕਰਨ ਦਾ ਵੱਡਾ ਪੁੰਨ ਕਰਮ ਸਮਝਦੇ ਸਨ ਤੇ ਇਸ ਨੂੰ ਵਹਿਮ ਦੀ ਹੱਦ ਤੀਕ ਲੈ ਗਏ ਸਨ। ਉਹ ਇਸ਼ਨਾਨ ਨਹੀਂ ਕਰਦੇ, ਜੂੰਆਂ ਨਹੀਂ ਮਾਰਦੇ ਅਤੇ ਟੱਟੀ ਕਰਨ ਪਿੱਛੋਂ ਉਸ ਨੂੰ ਫੋਲ ਕੇ ਖਿਲਾਰ ਦੇਂਦੇ ਹਨ, ਤਾਂ ਜੋ ਉਸ ਵਿੱਚ ਕੀੜੇ ਪੈਦਾ ਹੋ ਕੇ ਨਾ ਮਰ ਜਾਣ। ਪਾਣੀ ਪੁਣ ਕੇ ਪੀਂਦੇ ਹਨ। ਉਹ ਇਹ ਨਹੀਂ ਜਾਣਦੇ ਕਿ ਪੁਣੇ ਹੋਏ ਪਾਣੀ ਵਿੱਚ ਵੀ ਬੇਅੰਤ ਜੀਵ ਵੱਸਦੇ ਹਨ ਤੇ ਪੀਤੇ ਜਾਂਦੇ ਹਨ।

ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਗੰਦੇ ਰਹਿਣਾ ਧਰਮ ਨਹੀਂ। ਤਨ ਤੇ ਮਨ ਦੀ ਸਫਾਈ ਬਿਨਾਂ ਰੱਬ ਨੂੰ ਖੁਸ਼ ਨਹੀਂ ਕੀਤਾ ਜਾ ਸਕਦਾ। ਜੀਵ ਮਾਰਨ ਦੇ ਪਾਪ ਤੋਂ ਬਚਣ ਲਈ ਜੋ ਹਾਸੋ-ਹੀਣੇ ਤੇ ਸਿਆਣਪ-ਹੀਣ ਕੰਮ ਉਹ ਕਰਦੇ ਸਨ, ਗੁਰੂ ਜੀ ਨੇ ਉਹਨਾਂ ਨੂੰ ਵੀ ਛੱਡਣ ਦੀ ਪ੍ਰੇਰਨਾ ਕੀਤੀ। ਉਹਨਾਂ ਦੇ ਸਭ ਭਰਮ ਨਵਿਰਤ ਕਰ ਕੇ ਗੁਰੂ ਜੀ ਨੇ ਉਹਨਾਂ ਨੂੰ ਸੱਚੇ ਧਰਮ ਦੇ ਰਾਹੇ ਪਾਇਆ।

ਇਸ ਤੋਂ ਅੱਗੇ ਚੱਲ ਕੇ ਗੁਰੂ ਜੀ ਅਜਮੇਰ ਪਹੁੰਚੇ। ਇਹ ਜੋਗੀਆਂ ਤੇ ਸੂਫੀ ਮੁਸਲਮਾਨ ਫ਼ਕੀਰਾਂ ਦਾ ਗੜ੍ਹ ਸੀ। ਗੁਰੂ ਜੀ ਨੇ ਦੋਹਾਂ ਨਾਲ ਧਾਰਮਿਕ ਵਿਚਾਰ ਕੀਤੀ। ਦੋਹਾਂ ਨੂੰ ਉਹਨਾਂ ਨੇ ਰੱਬ ਦੀ ਖੁਸ਼ੀ ਪ੍ਰਾਪਤ ਕਰਨ ਦਾ ਠੀਕ ਰਾਹ ਦੱਸਿਆ। ਜੋਗੀਆਂ ਨੂੰ ਸਮਝਾਇਆ ਕਿ ਅਸਲੀ ਜੋਗ ਕਿਵੇਂ ਕਮਾਈਦਾ ਹੈ? ਸੂਫੀ ਫ਼ਕੀਰਾਂ ਨੂੰ ਉਪਦੇਸ਼ ਦਿੱਤਾ ਕਿ ਸੱਚਾ ਮੁਸਲਮਾਨ ਕਿਵੇਂ ਬਣੀਦਾ ਹੈ? ਸਭ ਇਨਸਾਨਾਂ ਨੂੰ ਪਿਤਾ-ਪਰਮਾਤਮਾ ਦੇ ਜਾਏ ਭੈਣ-ਭਰਾ ਸਮਝਣਾ, ਧਰਮ ਦੇ ਫਰਕ ਕਰ ਕੇ ਕਿਸੇ ਨਾਲ ਨਫ਼ਰਤ ਨਾ ਕਰਨੀ, ਹੱਕ ਹਲਾਲ ਦੀ ਕਮਾਈ ਕਰਨੀ, ਨੇਕ ਕੰਮ ਕਰਨੇ, ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ।

**ਕੌਡਾ ਰਾਖਸ਼**—ਰਾਜਪੂਤਾਨੇ ਵਿਚ ਸਤਿ ਨਾਮੁ ਦਾ ਛੱਟਾ ਦੇਂਦੇ ਗੁਰੂ ਜੀ ਇੰਦੌਰ ਪਹੁੰਚੇ। ਇਥੋਂ ਅੱਗੇ ਮੱਧ ਭਾਰਤ ਦੇ ਜੰਗਲਾਂ ਪਹਾੜਾਂ ਵਿੱਚ ਦੀ ਹੁੰਦੇ ਹੋਏ ਦੱਖਣ ਵੱਲ ਹੋ ਤੁਰੇ। ਰਾਹ ਵਿੱਚ ਉਹਨਾਂ ਨੂੰ ਪਤਾ ਲੱਗਾ

ਕਿ ਇਲਾਕੇ ਵਿੱਚ ਬੰਦੇ ਖਾਣੀ ਕੌਮ ਵਸਦੀ ਹੈ। ਉਸ ਦਾ ਸਰਦਾਰ ਕੌਡਾ ਸੀ। ਇਹ ਲੋਕ ਰਾਹੀਆਂ ਮੁਸਾਫਰਾਂ ਨੂੰ ਫੜ ਕੇ ਖਾ ਜਾਇਆ ਕਰਦੇ ਸਨ। ਗੁਰੂ ਨਾਨਕ ਜੀ ਨੇ ਉਹਨਾਂ ਨੂੰ ਸੋਧਣ ਦਾ ਫੈਸਲਾ ਕੀਤਾ। ਉਹਨਾਂ ਦੇ ਪ੍ਰੇਮੀਆਂ ਨੇ ਉਹਨਾਂ ਨੂੰ ਅਜੇਹੇ ਖਤਰੇ ਵਿੱਚ ਪੈਣੋਂ ਵਰਜਿਆ, ਪਰ ਗੁਰੂ ਜੀ ਰਤੀ ਨਾ ਡਰੇ ਤੇ ਨਾ ਹੀ ਝੁਕੇ। ਉਹ ਉਧਰ ਨੂੰ ਹੀ ਹੋ ਤੁਰੇ। ਅਜੇਹਿਆਂ ਨੂੰ ਉਹ ਨਾ ਸੋਧਦੇ ਤਾਂ ਹੋਰ ਕੌਣ ਸੋਧਦਾ ?

ਗੁਰੂ ਜੀ ਸਿੱਧੇ ਕੌਡੇ ਦੇ ਰਹਿਣ ਦੀ ਥਾਂ 'ਤੇ ਪੁੱਜੇ। ਉਸ ਨੇ ਉਹਨਾਂ ਨੂੰ ਖਾਣ ਲਈ ਫੜਨਾ ਚਾਹਿਆ, ਪਰ ਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਫਿਰ ਉਹਨਾਂ ਦੇ ਬਚਨ ਸੁਣ ਕੇ ਕੌਡੇ ਦਾ ਪੱਥਰ ਦਿਲ ਮੋਮ ਹੋ ਗਿਆ। ਉਹ ਗੁਰੂ ਜੀ ਦੀ ਚਰਨੀਂ ਡਿੱਗਾ। ਗੁਰੂ ਜੀ ਨੇ ਉਸ ਨੂੰ ਰਾਹੀਆਂ, ਪਰਦੇਸੀਆਂ ਨੂੰ ਮਾਰ ਕੇ ਖਾਣ ਦੀ ਥਾਂ ਹਰ ਇਨਸਾਨ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ। ਕੌਡੇ ਨੇ ਗੁਰੂ ਜੀ ਦਾ ਹੁਕਮ ਮੰਨ ਲਿਆ। ਉਸ ਨੇ ਇਹ ਵੀ ਪ੍ਰਣ ਕੀਤਾ ਕਿ ਮੈਂ ਆਪਣੀ ਸਾਰੀ ਕੌਮ ਨੂੰ ਆਦਮਖੋਰੀ ਤੋਂ ਹਟਾ ਕੇ ਇਨਸਾਨੀ ਸੇਵਾ ਵਿੱਚ ਲਾਵਾਂਗਾ।

**ਸੰਗਲਾਦੀਪ**--ਕੌਡੇ ਨੂੰ ਤੇ ਉਸ ਦੀ ਕੌਮ ਨੂੰ ਮਨੁੱਖ ਮਾਰਨੋਂ ਤੇ ਖਾਣੋਂ ਹਟਾ ਕੇ ਅਤੇ ਮਨੁੱਖ ਮਾਤਰ ਦੀ ਸੇਵਾ ਵਿੱਚ ਲਾ ਕੇ, ਗੁਰੂ ਜੀ ਹੋਰ ਅਗਾਂਹ ਦੱਖਣ ਨੂੰ ਤੁਰ ਪਏ। ਹੈਦਰਾਬਾਦ, ਗੋਲ-ਕੰਡਾ, ਮਦਰਾਸ, ਪਾਂਡੀਚਰੀ, ਤਜੌਰ ਆਦਿ ਵਿਚ ਸੱਚ-ਧਰਮ ਦਾ ਪ੍ਰਚਾਰ ਕਰਦੇ ਗੁਰੂ ਜੀ ਸੰਗਲਾਦੀਪ ਪੁੱਜੇ। ਇਥੋਂ ਦਾ ਰਾਜਾ ਸ਼ਿਵਨਾਭ ਸੀ। ਇਸ ਦਾ ਮੇਲ ਇਕ ਸਮੇਂ ਲਾਹੌਰ ਦੇ ਵਪਾਰੀ ਭਾਈ ਮਨਸੁਖ ਨਾਲ ਹੋਇਆ ਸੀ। ਉਹ ਗੁਰੂ ਨਾਨਕ ਦਾ ਸਿੱਖ ਸੀ। ਉਸ ਨੇ ਰਾਜੇ ਨੂੰ ਗੁਰੂ ਨਾਨਕ ਦੇ ਉਪਦੇਸ਼ ਦੱਸੇ, ਬਾਣੀ ਸੁਣਾਈ ਤੇ ਗੁਰੂ ਜੀ ਦੀ ਸ਼ੋਭਾ (ਵਡਿਆਈ) ਦੱਸੀ ਸੀ। ਮਨਸੁਖ ਵਾਪਸ ਪੰਜਾਬ ਆ ਗਿਆ ਪਰ ਸ਼ਿਵਨਾਭ ਦੇ ਮਨ ਵਿੱਚ ਗੁਰੂ ਜੀ ਦੇ ਦਰਸ਼ਨ ਦੀ ਸਿੱਕ ਲਗ ਗਈ। ਉਹ ਦਿਨ ਰਾਤ ਉਹਨਾਂ ਨੂੰ ਯਾਦ ਕਰਦਾ ਰਹੇ ਤੇ ਦਰਸ਼ਨਾਂ ਲਈ ਅਰਦਾਸਾਂ ਕਰਦਾ ਰਿਹਾ ਕਰੇ।

ਇਸ ਗੱਲ ਦਾ ਪਤਾ ਆਮ ਲੋਕਾਂ ਨੂੰ ਲੱਗ ਗਿਆ। ਕਈ ਸਾਧੂ ਰਾਜੇ ਨੂੰ ਚੇਲਾ ਬਣਾਉਣ ਲਈ ਆਉਣੇ ਸ਼ੁਰੂ ਹੋ ਗਏ ਪਰ ਕੋਈ ਵੀ ਰਾਜੇ

ਦੀ ਤਸੱਲੀ ਨਾ ਕਰਾ ਸਕਿਆ। ਜੋ ਵੀ ਸਾਧੂ ਆਉਂਦਾ ਉਸ ਨੂੰ ਰਾਜੇ ਦੇ ਬਾਗ ਵਿੱਚ ਉਤਾਰਾ ਦਿੱਤਾ ਜਾਂਦਾ, ਉਸ ਦੀ ਚੰਗੀ ਤਰ੍ਹਾਂ ਸੇਵਾ ਕੀਤੀ ਜਾਂਦੀ। ਫੇਰ ਉਸ ਦੀ ਪਰਖ ਲਈ ਧਨ ਤੇ ਸੁੰਦਰ ਇਸਤ੍ਰੀਆਂ ਦਾ ਲਾਲਚ ਦਿੱਤਾ ਜਾਂਦਾ। ਕੋਈ ਵੀ ਇਸ ਪਰਖ ਵਿੱਚ ਪੂਰਾ ਨਾ ਉਤਰਿਆ।

ਸੰਗਲਾਦੀਪ ਪੁੱਜ ਕੇ ਗੁਰੂ ਜੀ ਨੇ ਇਸ ਬਾਗ ਵਿੱਚ ਡੇਰਾ ਜਾ ਲਾਇਆ। ਰਾਜੇ ਨੂੰ ਪਤਾ ਲੱਗਾ, ਉਸ ਨੇ ਬਹੁਤ ਸੋਹਣੀਆਂ ਇਸਤਰੀਆਂ ਭੇਜੀਆਂ। ਉਹਨਾਂ ਨੇ ਬਥੇਰੇ ਜਤਨ ਕੀਤੇ, ਪਰ ਉਹ ਗੁਰੂ ਜੀ ਨੂੰ ਭੁਲ੍ਹਾ ਨਾ ਸਕੀਆਂ। ਪਹਿਲਾਂ ਤਾਂ ਗੁਰੂ ਜੀ ਰੱਬ ਦੀ ਯਾਦ ਵਿੱਚ ਮਸਤ ਹੋਏ ਬੈਠੇ ਰਹੇ, ਫਿਰ ਆਪ ਨੇ ਉਹਨਾਂ ਨੂੰ ਕਿਹਾ :

ਗਾਛਹੁ ਪੁਤ੍ਰੀ ਰਾਜ ਕੁਆਰਿ ॥
ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥
ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ (ਬਸੰਤ ਮ: ੧)

'ਜਾਓ ਬੱਚੀਓ ! ਕਰਤਾਰ ਚਿਤ ਆਵੇ।'

ਵੱਸ ਕਰਨ ਆਈਆਂ ਆਪ ਵੱਸ ਹੋ ਗਈਆਂ, ਉਹ ਗੁਰੂ ਜੀ ਦੇ ਬਚਨ ਸੁਣ ਕੇ ਆਪ ਦੇ ਚਰਨੀਂ ਢਹਿ ਪਈਆਂ।

ਰਾਜੇ ਨੇ ਇਹ ਗੱਲ ਸੁਣੀ ਤਾਂ ਉਸ ਨੂੰ ਨਿਸਚਾ ਹੋ ਗਿਆ ਕਿ ਇਸ ਵੇਰ ਠੀਕ ਹੀ ਤਾਰਨਹਾਰ ਗੁਰੂ ਨਾਨਕ ਦੇਵ ਜੀ ਆ ਗਏ ਹਨ। ਰਾਣੀ ਸਮੇਤ ਦਰਸ਼ਨ ਨੂੰ ਆਇਆ। ਦੋਹਾਂ ਨੇ ਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਉਹਨਾਂ ਦੇ ਮਗਰੋਂ ਉਹਨਾਂ ਦੀ ਪਰਜਾ ਦੇ ਬਹੁਤ ਸਾਰੇ ਲੋਕ ਸਿੱਖ ਬਣੇ। ਰਾਜੇ ਨੇ ਆਪਣੇ ਇਲਾਕੇ ਵਿਚ ਸਿੱਖੀ ਪ੍ਰਚਾਰ ਦਾ ਕੰਮ ਸੰਭਾਲਿਆ।

**ਕਜਲੀ ਬਨ —** ਸੰਗਲਾਦੀਪ ਦਾ ਚੱਕਰ ਲਾ ਕੇ ਗੁਰੂ ਜੀ ਵਾਪਸ ਮੁੜੇ। ਰਾਹ ਵਿਚ ਮੋਟੇ-ਮੋਟੇ ਸਭ ਥਾਵਾਂ ਟਿਕਾਣਿਆਂ ਉੱਤੇ ਪੁੱਜ ਕੇ ਸਤਿ ਨਾਮੁ ਦਾ ਉਪਦੇਸ਼ ਦੇਂਦੇ ਰਹੇ। ਇਸ ਤਰ੍ਹਾਂ ਕਰਦੇ-੨ ਆਪ ਕਜਲੀ ਬਨ ਜਾ ਪਹੁੰਚੇ। ਉਥੇ ਸਿੱਧਾਂ ਜੋਗੀਆਂ ਦਾ ਤਕੜਾ ਡੇਰਾ ਸੀ। ਇਹ ਸਿੱਧ, ਸਿਧੀਆਂ ਤੇ ਕਰਾਮਾਤਾਂ ਵਿਖਾ ਕੇ ਲੋਕਾਂ ਪਾਸੋਂ ਮਾਨਤਾ

ਕਰਾਉਂਦੇ ਤੇ ਉਇਨਾਂ ਨੂੰ ਅਨੇਕ ਭਰਮਾਂ ਵਿੱਚ ਫਸਾਉਂਦੇ ਸਨ। ਗੁਰੂ ਜੀ ਦੀ ਸਦਾ ਇਹ ਕੋਸ਼ਿਸ਼ ਹੁੰਦੀ ਸੀ ਕਿ ਅਜੇਹੇ ਪਖੰਡੀ-ਧਰਮੀਆਂ ਨੂੰ ਸੋਧਿਆ ਜਾਵੇ ਤੇ ਲੋਕਾਂ ਨੂੰ ਉਹਨਾਂ ਦੇ ਜਾਲ ਵਿੱਚੋਂ ਕੱਢਿਆ ਜਾਵੇ।

ਇਸ ਲਈ ਗੁਰੂ ਜੀ ਉਹਨਾਂ ਦੇ ਡੇਰੇ ਜਾ ਪੁੱਜੇ। ਸਿੱਧਾਂ ਨੇ ਯਤਨ ਕੀਤਾ ਕਿ ਚਰਚਾ (ਬਹਿਸ) ਕਰਕੇ ਗੁਰੂ ਜੀ ਨੂੰ ਹਰਾਇਆ ਜਾਵੇ। ਪਰ, ਉਹ ਆਪ ਹਾਰ ਖਾ ਗਏ। ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਕਿ ਅਸਲੀ ਸੱਚਾ ਜੋਗ ਉਹ ਨਹੀਂ ਜੋ ਤੁਸੀਂ ਸ਼ਰਾਬਾਂ ਪੀ-ਪੀ ਕਮਾਉਂਦੇ ਹੋ; ਸੱਚਾ ਜੋਗ ਇਹ ਹੈ ਕਿ ਵਾਹਿਗੁਰੂ ਨਾਮ ਹਿਰਦੇ ਵਿੱਚ ਵਸਾਇਆ ਤੇ ਮੂੰਹੋਂ ਉਚਾਰਿਆ ਜਾਵੇ; ਇਸ ਤਰ੍ਹਾਂ ਦਿਲ ਨੂੰ ਰੱਬ ਨਾਲ ਜੋੜਿਆ ਜਾਵੇ; ਫਿਰ ਮਨ ਕਰਤਾਰ ਵਿੱਚ ਤੇ ਹੱਥ ਕਾਰ-ਵਿਹਾਰ ਵਿੱਚ ਲਾ ਕੇ ਰੱਬ ਦੇ ਜੀਵਾਂ ਦੀ ਸੇਵਾ ਕੀਤੀ ਜਾਵੇ।

ਸਾਰੇ ਸਿੱਧਾਂ ਨੇ ਗੁਰੂ ਜੀ ਅੱਗੇ ਸਿਰ ਨਿਵਾਇਆ ਅਤੇ ਉਹਨਾਂ ਦੇ ਦੱਸੇ ਰਾਹ 'ਤੇ ਤੁਰਨ ਦਾ ਪ੍ਰਣ ਕੀਤਾ।

ਕਜਲੀ ਬਨ ਤੋਂ ਤੁਰ ਕੇ ਸਹਿਜੇ-ਸਹਿਜੇ ਲੋਕਾਂ ਦਾ ਸੁਧਾਰ ਉਧਾਰ ਕਰਦੇ-ਕਰਦੇ ਗੁਰੂ ਜੀ ਵਾਪਸ ਕਰਤਾਰਪੁਰ ਪਹੁੰਚ ਗਏ।

# ਤੀਸਰੀ ਉਦਾਸੀ ਉੱਤਰ ਪਾਸੇ ਦੀ

## (ਸੰਮਤ ੧੫੭੩ ਤੋਂ ੧੫੭੫)

**ਪੰਡਤ ਬ੍ਰਹਮ ਦਾਸ —** ਦੂਜੀ ਉਦਾਸੀ ਤੋਂ ਵਾਪਸ ਆ ਕੇ ਗੁਰੂ ਜੀ ਥੋੜ੍ਹਾ ਚਿਰ ਹੀ ਕਰਤਾਰਪੁਰ ਟਿਕੇ। ਪਿਤਾ ਪ੍ਰਮਾਤਮਾ ਦੀ ਆਗਿਆ ਮੂਜਬ ਦੁਨੀਆਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇਣ ਦੀ ਲਗਨ ਉਹਨਾਂ ਨੂੰ ਟਿਕਣ ਨਹੀਂ ਸੀ ਦੇਂਦੀ। ਛੇਤੀ ਹੀ ਸੰਮਤ ੧੫੭੩ ਵਿੱਚ, ਉਹ ਫਿਰ ਘਰੋਂ ਨਿਕਲ ਤੁਰੇ। ਐਤਕਾਂ ਉਹਨਾਂ ਨੇ ਪਹਾੜ ਦੇ ਪਾਸੇ ਦੀ ਯਾਤਰਾ ਅਰੰਭੀ। ਉਹਨਾਂ ਦੇ ਨਾਲ ਦੋ ਸਿੱਖ, ਭਾਈ ਹਸੂ ਤੇ ਭਾਈ ਸੀਹਾਂ ਸਨ।

ਕਰਤਾਰਪੁਰੋਂ ਚੱਲ ਕੇ ਉਹ ਇੱਧਰ-ਉੱਧਰ ਚੱਕਰ ਲਾਉਂਦੇ ਤੁਰੇ ਗਏ। ਆਪ ਸਭ ਅਜਿਹੇ ਨਗਰ ਟਿਕਾਣੇ ਗਾਹੁੰਦੇ ਗਏ, ਜਿਥੇ ਲੋਕਾਂ

ਨੂੰ ਆਪ ਦੇ ਕਿਰਤ ਕਮਾਈ, ਸੇਵਾ, ਪ੍ਰੇਮ-ਪਿਆਰ, ਪਰਉਪਕਾਰ, ਭਗਤੀ, ਸੱਚ ਤੇ ਸੱਚੀ ਰਹਿਣੀ ਦੇ ਉਪਦੇਸ਼ ਦੀ ਖਾਸ ਲੋੜ ਸੀ। ਇਸ ਤਰ੍ਹਾਂ ਜਗਤ-ਸੁਧਾਰ ਤੇ ਜਗਤ-ਉਧਾਰ ਦਾ ਕੰਮ ਕਰਦੇ-ਕਰਦੇ ਗੁਰੂ ਜੀ ਜੰਮੂ ਦੇ ਰਾਹ ਕਸ਼ਮੀਰ ਜਾ ਦਾਖਲ ਹੋਏ। ਉਥੇ ਆਪ ਮਟਨ ਪਹੁੰਚੇ ਤੇ ਮਾਰਤੰਡ ਦੇ ਚਸ਼ਮੇ 'ਤੇ ਜਾ ਟਿਕੇ। ਉਸ ਥਾਂ ਪੰਡਤ ਬ੍ਰਹਮ ਦਾਸ ਆਪ ਨੂੰ ਮਿਲਿਆ। ਬ੍ਰਹਮ ਦਾਸ ਬਹੁਤ ਵਿਦਵਾਨ ਸੀ। ਧਰਮ-ਪੁਸਤਕਾਂ ਦੀਆਂ ਦੋ ਲੱਦਾਂ ਸਦਾ ਉਸ ਦੇ ਨਾਲ ਹੁੰਦੀਆਂ ਸਨ। ਸਾਧੂਆਂ, ਪੰਡਿਤਾਂ, ਵਿਦਵਾਨਾਂ ਨਾਲ ਚਰਚਾ ਕਰਕੇ ਉਹਨਾਂ ਨੂੰ ਹਰਾਉਣਾ ਉਸ ਨੇ ਆਪਣਾ ਵੱਡਾ ਕੰਮ ਬਣਾਇਆ ਹੋਇਆ ਸੀ। ਉਸ ਦੇ ਅੱਗੇ ਅਜੇ ਤੀਕ ਕੋਈ ਨਹੀਂ ਸੀ ਅੜਿਆ। ਲੋਕਾਂ ਵਿੱਚ ਉਸ ਦੀ ਬੜੀ ਮਸ਼ਹੂਰੀ ਹੋਈ ਹੋਈ ਸੀ। ਲੋਕ ਉਸ ਨੂੰ ਚੋਖੇ ਚੜ੍ਹਾਵੇ ਚੜ੍ਹਾਉਂਦੇ ਸਨ।

ਉਸ ਨੇ ਗੁਰੂ ਜੀ ਨਾਲ ਵੀ ਚਰਚਾ ਕੀਤੀ, ਪਰ ਹਾਰ ਗਿਆ। ਗੁਰੂ ਜੀ ਦੇ ਵਿਚਾਰ ਸੁਣ ਕੇ ਉਸ ਦੇ ਮਨ ਨੂੰ ਸ਼ਾਂਤੀ ਆਈ। ਉਸ ਨੇ ਵਿਦਿਆ ਦਾ ਹੰਕਾਰ ਛੱਡ ਦਿੱਤਾ। ਉਹ ਗੁਰੂ ਜੀ ਦਾ ਸਿੱਖ ਬਣਿਆ। ਉਸ ਨੇ ਧਰਮ ਦੀ ਕਿਰਤ ਕਰਨ, ਨਾਮ ਜਪਣ, ਲੋਕਾਂ ਨੂੰ ਵਿੱਦਿਆ-ਦਾਨ ਕਰਨ ਤੇ ਵੰਡ ਕੇ ਛਕਣ ਦਾ ਜੀਵਨ ਜੀਉਣਾ ਸ਼ੁਰੂ ਕਰ ਦਿੱਤਾ।

**ਸੁਮੇਰ ਪਰਬਤ ਉਤੇ ਸਿੱਧ ਗੋਸ਼ਟ** — ਕਸ਼ਮੀਰ ਦਾ ਚੱਕਰ ਲਾ ਕੇ ਗੁਰੂ ਜੀ ਪਹਾੜਾਂ ਦੀ ਚੜ੍ਹਾਈ ਚੜ੍ਹ ਕੇ ਸੁਮੇਰ ਜਾਂ ਕੈਲਾਸ਼ ਪਰਬਤ 'ਤੇ ਜਾ ਪਹੁੰਚੇ ਅਤੇ ਮਾਨ ਸਰੋਵਰ 'ਤੇ ਜਾ ਟਿਕੇ। ਉਥੇ ਉਹਨਾਂ ਨੂੰ ਬੜੇ ਉੱਘੇ-ਉੱਘੇ ਸਿੱਧ ਮਿਲੇ। ਉਹ ਹੈਰਾਨ ਹੋਏ ਕਿ ਇਹ ਇਥੇ ਕਿਵੇਂ ਪੁੱਜ ਗਏ ? ਉਹਨਾਂ ਨੇ ਗੁਰੂ ਜੀ ਤੋਂ ਪੁੱਛਿਆ, "ਤੁਹਾਨੂੰ ਕਿਹੜੀ ਸ਼ਕਤੀ ਇਥੇ ਲਿਆਈ ਹੈ ? ਤੁਸੀਂ ਸਿੱਧ ਨਹੀਂ ਤੇ ਸਿੱਧਾਂ ਤੋਂ ਬਗੈਰ ਕਿਤੇ ਸ਼ਕਤੀ ਹੈ ਹੀ ਨਹੀਂ।"

**ਗੁਰੂ ਜੀ**—'ਮੈਂ ਸਰਬ-ਸ਼ਕਤੀਮਾਨ ਸਭ ਸ਼ਕਤੀਆਂ ਦੇ ਮਾਲਕ ਨੂੰ ਧਿਆਉਣ ਵਾਲਾ ਹਾਂ। ਉਸੇ ਦੀ ਮਿਹਰ ਤੇ ਸ਼ਕਤੀ ਨਾਲ ਇਥੇ ਪੁੱਜਾ ਹਾਂ।'

**ਸਿੱਧ**—'ਤੁਹਾਡਾ ਮੱਤ ਕੀ ਹੈ ?'

**ਗੁਰੂ ਜੀ**—'ਵਾਹਿਗੁਰੂ ਨਾਲ ਤੇ ਉਸ ਦੀ ਰਚਨਾ ਨਾਲ ਪਿਆਰ ਕਰਨਾ ਤੇ ਸੱਚ ਦੀ ਕਮਾਈ ਕਰਨੀ ?'

**ਸਿੱਧ**—'ਮਾਤ ਲੋਕ ਦਾ ਕੀ ਹਾਲ ਹੈ ?'

**ਗੁਰੂ ਜੀ**—'ਮਾਤ-ਲੋਕ ? ਹਾਂ, ਸੱਚ ਠੀਕ ਹੈ, ਤੁਸੀਂ ਤਾਂ ਇਥੇ ਬ੍ਰਹਮ-ਲੋਕ ਵਿੱਚ ਬੈਠੇ ਹੋ ਨਾ ! ਤੁਹਾਨੂੰ ਗਰੀਬਾਂ, ਦੁਨੀਆਂਦਾਰਾਂ ਨਾਲ ਕੀ ? ਦੇਸ਼ ਦਾ ਬੁਰਾ ਹਾਲ ਹੈ । ਹਨੇਰ ਮੱਚਿਆ ਹੋਇਆ ਹੈ । ਪਾਪ ਤੇ ਝੂਠ, ਜਬਰ ਤੇ ਜ਼ੁਲਮ, ਕਾਮ ਤੇ ਲੋਭ ਲੜਾਈਆਂ ਤੇ ਰੋਗ, ਭਰਮ ਤੇ ਅਗਿਆਨ, ਜਨਤਾ ਨੂੰ ਪੀੜ ਰਹੇ ਹਨ । ਸਭ ਥਾਈਂ ਕੂੜ ਤੇ ਪਾਪ ਪ੍ਰਧਾਨ ਹਨ । ਲੋਕੀਂ ਬਹੁੜੀਂ-੨ ਪਏ ਕਰਦੇ ਹਨ, ਪਰ ਉਹਨਾਂ ਦੀ ਬਹੁੜੀ ਸੁਣਨ ਵਾਲਾ ਕੋਈ ਨਹੀਂ । ਆਮ ਖਲਕਤ ਗਿਆਨ-ਹੀਣ ਹੈ, ਨਿਤਾਣੀ ਹੈ । ਤੁਹਾਡੇ ਵਿੱਚ ਉਹਨਾਂ ਦੀ ਹਾਲਤ ਸੁਧਾਰਨ ਤੇ ਉਹਨਾਂ ਦੀ ਅਗਵਾਈ ਕਰਨ ਦੀ ਯੋਗਤਾ ਸੀ, ਪਰ ਤੁਸੀਂ ਨੱਸ ਕੇ, ਮੈਦਾਨ ਛੱਡ ਕੇ, ਪਹਾੜੀਂ ਆ ਲੁਕੇ ਹੋ ! ਇਥੇ ਵਿਹਲੀਆਂ ਖਾਂਦੇ ਹੋ ਤੇ ਜਗਿਆਸੂਆਂ ਦੇ ਸਿਰ ਉੱਪਰ ਭਾਰ ਬਣੇ ਬੈਠੇ ਹੋ । ਸੱਚ ਤਾਂ ਇਹ ਹੈ ਕਿ ਤੁਸੀਂ ਧਰਮ ਨੂੰ ਸਮਝਿਆ ਹੀ ਨਹੀਂ । ਤੁਸੀਂ ਅਸਲੀ ਧਰਮ ਗੁਆ ਬੈਠੇ ਹੋ । ਧਰਮ ਇਸ ਤਰ੍ਹਾਂ ਲੁਕ ਕੇ ਵਿਹਲੇ ਬਹਿਣ ਤੇ ਪਿਆਲੇ ਪੀ ਕੇ ਮਸਤ ਰਹਿਣ ਵਿੱਚ ਨਹੀਂ; ਧਰਮ ਤਾਂ ਇਹ ਹੈ ਕਿ ਜਗਤ ਦੇ ਵਿੱਚ ਰਹਿ ਕੇ ਜਗਤ ਦੀ ਸੇਵਾ ਕਰੀਏ ਤੇ ਕਰਤਾਰ ਦਾ ਨਾਮ ਜਪੀਏ ।

ਸਿੱਧਾਂ ਨੇ ਹੋਰ ਬਥੇਰੇ ਸਵਾਲ ਕੀਤੇ ਤੇ ਧਰਮ ਬਾਰੇ ਖੂਬ ਚਰਚਾ ਹੋਈ । ਫਿਰ ਉਹਨਾਂ ਨੇ ਯਤਨ ਕੀਤਾ ਕਿ ਕਿਵੇਂ ਨਾ ਕਿਵੇਂ ਗੁਰੂ ਜੀ ਨੂੰ ਜੋਗੀ ਬਣਾਇਆ ਜਾਵੇ । ਉਹਨਾਂ ਨੇ ਗੁਰੂ ਜੀ ਨੂੰ ਕਿਹਾ, "ਚਿੱਪੀ ਲੈ ਜਾਓ ਅਤੇ ਸਾਹਮਣੇ ਤਲਾਅ ਤੋਂ ਪਾਣੀ ਲੈ ਆਓ ।" ਜਾਂ ਗੁਰੂ ਜੀ ਤਾਲ 'ਤੇ ਗਏ ਤਾਂ ਉਹਨਾਂ ਨੇ ਉਸ ਵਿੱਚ ਪਾਣੀ ਦੀ ਥਾਂ ਹੀਰੇ ਜਵਾਹਰ ਜਗ-ਮਗ ਕਰ ਰਹੇ ਵੇਖੇ । ਇਹ ਸਿੱਧਾਂ ਨੇ ਆਪਣੀ ਸਿੱਧ-ਸ਼ਕਤੀ ਵਰਤ ਕੇ ਵਿਖਾਏ ਸਨ । ਉਹਨਾਂ ਦਾ ਖਿਆਲ ਸੀ ਕਿ ਗੁਰੂ ਜੀ ਮਾਇਆ ਦੇ

ਇਸ ਵਿਖਾਵੇ ਨਾਲ ਲਾਲਚ ਵਿੱਚ ਆ ਜਾਣਗੇ ਤੇ ਸਿੱਧਾਂ ਦੀ ਸ਼ਕਤੀ ਨੂੰ ਮੰਨ ਕੇ ਉਹਨਾਂ ਦੇ ਚੇਲੇ ਬਣ ਜਾਣਗੇ, ਪਰ ਗੁਰੂ ਜੀ ਖਾਲੀ ਚਿੱਪੀ ਲੈ ਕੇ ਵਾਪਸ ਮੁੜ ਆਏ। ਉਹਨਾਂ ਨੇ ਸਿੱਧਾਂ ਨੂੰ ਕਿਹਾ, "ਉਥੇ ਪਾਣੀ ਹੈ ਹੀ ਨਹੀਂ।"

ਜਦ ਗੁਰੂ ਜੀ ਮਾਇਆ ਦੇ ਜਾਲ ਵਿੱਚ ਨਾ ਫਸੇ ਤਾਂ ਉਹਨਾਂ ਨੇ ਦਿਮਾਗੀ ਮੁਕਾਬਲੇ ਰਾਹੀਂ ਗੁਰੂ ਜੀ ਨੂੰ ਹਰਾਉਣਾ ਚਾਹਿਆ ਪਰ ਉਹ ਆਪ ਹਾਰ ਗਏ। ਉਹਨਾਂ ਵਿੱਚੋਂ ਬਹੁਤ ਸਾਰੇ ਗੁਰੂ ਜੀ ਦੇ ਸਿੱਖ ਬਣ ਗਏ। ਇਹਨਾਂ ਵਿੱਚੋਂ ਸਭ ਤੋਂ ਉਘਾ ਭਰਥਰੀ ਜੋਗੀ ਸੀ, ਜਿਸ ਨੇ ਅੱਗੇ ਕਜਲੀ ਬਨ (ਦੱਖਣ) ਗੁਰੂ ਜੀ ਦੇ ਦਰਸ਼ਨ ਕੀਤੇ ਸਨ ਤੇ ਉਪਦੇਸ਼ ਸੁਣਿਆ ਸੀ।

ਮਾਨ ਸਰੋਵਰ ਤੋਂ ਗੁਰੂ ਜੀ ਪਿਛਾਂਹ ਮੁੜੇ ਅਤੇ ਨਿਪਾਲ, ਸਿੱਕਮ, ਭੂਟਾਨ ਦੇ ਰਾਹ ਚੀਨ ਜਾ ਪਹੁੰਚੇ। ਚੀਨ ਵਿੱਚ ਉਹ ਨਾਨਕਿਨ ਤੀਕ ਤੇ ਸ਼ਾਇਦ ਇਸ ਤੋਂ ਅਗਾਂਹ ਵੀ ਗਏ। ਫਿਰ ਉਹ ਤਿੱਬਤ ਵਿੱਚ ਲਾਸਾ ਤੀਕ ਗਏ। ਉਥੋਂ ਪਹਾੜਾਂ ਉੱਪਰ ਦੀ ਹੁੰਦੇ ਹੋਏ ਕਸ਼ਮੀਰ ਤੇ ਜੰਮੂ ਦੇ ਰਾਹ ਵਾਪਸ ਪੰਜਾਬ ਵਿੱਚ ਆ ਗਏ ਤੇ ਕਰਤਾਰਪੁਰ ਜਾ ਟਿਕੇ।

# ਚੌਥੀ ਉਦਾਸੀ ਪੱਛਮ ਦੀ

## (ਸੰਮਤ ੧੫੭੫ ਤੋਂ ੧੫੭੯)

**ਮੱਕਾ ਸ਼ਰੀਫ** — ਲੋਕ ਭਲਾਈ ਤੇ 'ਧਰਤ ਲੁਕਾਈ ਸੋਧਣ' ਦੀ ਜਿਹੜੀ ਪ੍ਰੇਮ-ਸੇਵਾ ਦਾ ਗੁਰੂ ਜੀ ਨੇ ਬੀੜਾ ਚੁੱਕਿਆ ਉਹ ਅਜੇ ਸੰਪੂਰਨ ਨਹੀਂ ਹੋਈ ਸੀ। ਥੋੜ੍ਹਾ ਚਿਰ ਕਰਤਾਰਪੁਰ ਟਿਕ ਕੇ ਆਪ ਸੰਮਤ ੧੫੭੫ ਵਿੱਚ ਲੰਮੇ ਪੈਂਡੀਂ ਤੁਰ ਪਏ। ਇਸ ਵੇਰ ਉਹਨਾਂ ਨੇ ਪੱਛਮ ਵੱਲ ਦੇ ਮੁਸਲਮਾਨੀ ਅਸਥਾਨਾਂ ਦੀ ਯਾਤਰਾ ਕਰਨ ਦਾ ਇਰਾਦਾ ਕੀਤਾ। ਇਸ ਕਰਕੇ ਉਹਨਾਂ ਨੇ ਬਾਣਾ ਵੀ ਮੁਸਲਮਾਨ ਹਾਜੀਆਂ ਵਾਲਾ ਧਾਰਿਆ। ਆਪ ਦੇ ਨਾਲ ਭਾਈ ਮਰਦਾਨਾ ਸੀ।

ਕਰਤਾਰਪੁਰੋਂ ਤੁਰ ਕੇ ਤਲਵੰਡੀ, ਸ਼ਕਰਪੁਰ, ਰੁਹਤਾਸ ਗਾਜ਼ੀ ਖਾਂ ਆਦਿ ਤੋਂ ਹੁੰਦੇ ਹੋਏ ਸਿੰਧ ਜਾ ਪਹੁੰਚੇ। ਉਥੋਂ ਉਹ ਹਾਜੀਆਂ ਦੇ ਇਕ

ਕਾਫਲੇ ਨਾਲ ਰਲ ਕੇ ਮੱਕੇ ਪੁੱਜੇ। ਪੁੱਜਦਿਆਂ ਹੀ ਆਪ ਨੇ ਲੋਕਾਂ ਦੇ ਭਰਮ ਤੋੜਨ, ਅਗਿਆਨ ਦੂਰ ਕਰਨ ਅਤੇ ਸੱਚੇ ਧਰਮ ਦਾ ਪ੍ਰਚਾਰ ਕਰਨ ਦਾ ਕੰਮ ਅਰੰਭ ਦਿੱਤਾ। ਆਪਣੇ ਨਿੱਤ ਦੇ ਨੇਮ ਮੂਜਬ ਉਹਨਾਂ ਨੇ ਅਜੇਹਾ ਕੰਮ ਕੀਤਾ ਜਿਸ ਨੂੰ ਵੇਖ ਲੋਕ ਉਹਨਾਂ ਦੇ ਉਦਾਲੇ ਆ ਜੁੜਨ ਅਤੇ ਜਿਸ ਰਾਹੀਂ ਉਹਨਾਂ ਦਾ ਕੋਈ ਵੱਡਾ ਭਰਮ ਭੁਲੇਖਾ ਦੂਰ ਕੀਤਾ ਜਾ ਸਕੇ।

ਗੁਰੂ ਜੀ ਕਾਅਬੇ ਵੱਲ ਪੈਰ ਕਰਕੇ ਸੌਂ ਗਏ। ਹਾਜੀ ਰੌਲਾ ਪਾਉਣ ਲੱਗੇ। ਜੀਵਣ ਨਾਮੇ ਇਕ ਪੰਜਾਬੀ ਹਾਜੀ ਨੇ ਗੁਰੂ ਜੀ ਨੂੰ ਹਿਲਾ ਕੇ ਕਿਹਾ, "ਰੱਬ ਦੇ ਘਰ ਵੱਲ ਪੈਰ ਕਰਕੇ ਪਿਆ ਹੈਂ, ਕੋਈ ਹੋਸ਼ ਕਰ! ਇਹ ਗੁਨਾਹ ਹੈ।"

**ਗੁਰੂ ਜੀ** — 'ਮਿੱਤਰ ਪਰਦੇਸੀ ਹਾਂ, ਥੱਕਾ ਹੋਇਆ ਹਾਂ; ਜਿਧਰ ਰੱਬ ਦਾ ਘਰ ਨਹੀਂ, ਮੇਰੀਆਂ ਲੱਤਾਂ ਓਧਰ ਕਰ ਦੇ।'

ਜੀਵਣ ਨੇ ਗੁਰੂ ਜੀ ਦੀਆਂ ਲੱਤਾਂ ਫੜ ਕੇ ਉਸ ਪਾਸੇ ਕੀਤੀਆਂ ਜਿਧਰ ਕਾਅਬਾ ਨਹੀਂ ਸੀ ਪਰ ਜਾਂ ਉਤਾਂਹ ਤੱਕਿਆ ਤਾਂ ਵੇਖਿਆ ਕਿ ਜਿਸ ਪਾਸੇ ਗੁਰੂ ਜੀ ਦੀਆਂ ਲੱਤਾਂ ਸਨ, ਓਧਰ ਹੀ ਕਾਅਬਾ ਸੀ। ਜੀਵਣ ਨੇ ਲੱਤਾਂ ਹੋਰ ਪਾਸੇ ਕੀਤੀਆਂ ਤਾਂ ਕਾਅਬਾ ਵੀ ਉਸੇ ਪਾਸੇ ਪਿਆ ਦਿੱਸੇ। ਜੀਵਣ ਹੈਰਾਨ ਹੋ ਗਿਆ। ਉਸ ਦੀਆਂ ਅੱਖਾਂ ਖੁਲ੍ਹ ਗਈਆਂ। ਉਸ ਨੂੰ ਸਾਰੇ ਪਾਸੀਂ ਖੁਦਾ ਦਾ ਘਰ ਦਿੱਸਣ ਲੱਗ ਪਿਆ।

ਅਗਲੇ ਦਿਨ ਬਹੁਤ ਸਾਰੇ ਹਾਜੀ ਗੁਰੂ ਜੀ ਦੇ ਦੁਆਲੇ ਆ ਜੁੜੇ ਤੇ ਲੱਗੇ ਉਹਨਾਂ ਨਾਲ ਚਰਚਾ ਕਰਨ। ਮਖਦੂਮ ਰੁਕਨਦੀਨ ਉਹਨਾਂ ਦਾ ਮੁਖੀ ਸੀ। ਚੋਖੀ ਵਿਚਾਰ ਮਗਰੋਂ ਉਹਨਾਂ ਨੇ ਪੁੱਛਿਆ, "ਹਿੰਦੂ ਵੱਡਾ ਹੈ ਕਿ ਮੁਸਲਮਾਨ?"

ਗੁਰੂ ਜੀ ਨੇ ਨਿਰਭੈਤਾ ਨਾਲ ਉੱਤਰ ਦਿੱਤਾ, "ਹਿੰਦੂ ਜਾਂ ਮੁਸਲਮਾਨ ਹੋਣ ਨਾਲ ਬੰਦਾ ਵੱਡਾ ਜਾਂ ਛੋਟਾ ਨਹੀਂ ਹੁੰਦਾ। ਚੰਗਾ ਜਾਂ ਵੱਡਾ ਉਹ ਹੈ, ਜਿਸ ਦੇ ਕੰਮ ਚੰਗੇ ਹਨ। ਭੈੜੇ ਤੇ ਨੀਵੇਂ ਕੰਮ ਕਰਨ ਵਾਲਾ ਹਿੰਦੂ ਵੀ ਨੀਵਾਂ ਹੈ ਤੇ ਮੁਸਲਮਾਨ ਵੀ। ਦੋਵੇਂ ਨਰਕਾਂ ਵਿੱਚ ਜਾਣਗੇ ਤੇ ਰੋਣਗੇ।"

ਮਗਰੋਂ ਹੋਰ ਵਿਚਾਰ ਹੋਈ ਤਾਂ ਗੁਰੂ ਜੀ ਨੇ ਕਿਹਾ, "ਮਰਨ ਪਿੱਛੋਂ

ਬੰਦੇ ਦੇ ਚੰਗੇ ਮੰਦੇ ਕੰਮ ਉਸ ਦੇ ਨਾਲ ਜਾਂਦੇ ਹਨ; ਉਹਨਾਂ ਦਾ ਚੰਗਾ ਮੰਦਾ ਫਲ ਉਸ ਨੂੰ ਭੋਗਣਾ, ਭੁਗਤਣਾ ਪੈਂਦਾ ਹੈ। ਨਾ ਕੋਈ ਹਿੰਦੂ ਹੋਣ ਕਰਕੇ ਸੁਰਗਾਂ ਦਾ ਹੱਕਦਾਰ ਹੁੰਦਾ ਹੈ ਤੇ ਨਾ ਹੀ ਦੋਜ਼ਕ ਦਾ ਭਾਗੀ। ਨਾ ਕੋਈ ਬੰਦਾ ਕੇਵਲ ਮੁਸਲਮਾਨ ਹੋਣ ਕਰਕੇ ਬਹਿਸ਼ਤ ਦਾ ਹੱਕਦਾਰ ਹੁੰਦਾ ਹੈ ਤੇ ਨਾ ਹੀ ਨਰਕਾਂ ਦਾ ਭਾਗੀ। ਨਰਕ ਸੁਰਗ ਜਾਂ ਬਹਿਸ਼ਤ ਦੋਜ਼ਕ ਦਾ ਨਿਬੇੜਾ ਜੱਗ ਵਿੱਚ ਕੀਤੇ ਕਰਮਾਂ ਅਨੁਸਾਰ ਹੁੰਦਾ ਹੈ। ਕੇਵਲ ਮੁਰਦੇ ਦੇ ਕਬਰ ਵਿਚ ਦੱਬੇ ਜਾਣ ਨਾਲ ਬੰਦੇ ਨੂੰ ਬਹਿਸ਼ਤ ਨਹੀਂ ਮਿਲਦੀ ਤੇ ਸਸਕਾਰੇ ਜਾਣ ਨਾਲ ਜੀਵ ਨੂੰ ਦੋਜ਼ਖੀ ਨਹੀਂ ਬਣਨਾ ਪੈਂਦਾ ਇਹ ਤਾਂ ਵੱਖ ਵੱਖ ਦੇਸ਼ਾਂ ਦੀ ਆਪੋ ਆਪਣੀ ਚਾਲ (ਤਰੀਕਾ) ਹੈ। ਬਾਕੀ ਰਹੀ ਰਸੂਲ ਦੀ ਅਗਲੇ ਜਹਾਨੇ ਸਹਾਇਤਾ ਦੀ ਗੱਲ। ਜੋ ਰੱਬ ਦੇ ਲੜ ਲੱਗਾ ਹੈ, ਉਸ ਨੂੰ ਅੱਗੇ ਜਾ ਕੇ ਕਿਸੇ ਰਸੂਲ ਦੀ ਲੋੜ ਨਹੀਂ। ਲੱਖਾਂ ਹੀ ਰਸੂਲ ਉਸ ਰੱਬ ਦੇ ਦਰ 'ਤੇ ਮੰਗਤੇ ਹਨ। ਫਿਰ ਉਹਨਾਂ ਤੋਂ ਮੰਗਣ ਦੀ ਥਾਂ ਸਿੱਧੇ ਰੱਬ ਕੋਲੋਂ ਹੀ ਕਿਉਂ ਨਾ ਮੰਗ ਲਈਏ ?"

ਇਸ ਤਰ੍ਹਾਂ ਚੋਖਾ ਚਿਰ ਚਰਚਾ ਹੋਈ। ਉਥੇ ਜੁੜੇ ਹਾਜੀਆਂ ਨੇ ਗੁਰੂ ਜੀ ਦਾ ਉਪਦੇਸ਼ ਦਿਲਾਂ ਅੰਦਰ ਧਾਰਨ ਕੀਤਾ। ਮਖਦੂਮ ਰੁਕਨਦੀਨ ਹੋਰੀਂ ਤਾਂ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਏ ਅਤੇ ਕਹਿਣ ਲੱਗੇ, 'ਇਸ ਮੁਲਾਕਾਤ ਦੀ ਕੋਈ ਨਿਸ਼ਾਨੀ ਬਖਸ਼ੋ।' ਗੁਰੂ ਜੀ ਨੇ ਆਪਣੀ ਖੜਾਂਵ ਉਸ ਨੂੰ ਦਿੱਤੀ, ਜੋ ਉਹ ਆਉਂਦੇ ਹੋਏ ਹਿੰਦੁਸਤਾਨ ਲੈ ਆਏ। ਉਹ ਹੁਣ ਤੀਕ ਉਹਨਾਂ ਦੀ ਔਲਾਦ, ਉੱਚ ਦੇ ਪੀਰਾਂ ਪਾਸ ਮੌਜੂਦ ਦੱਸੀਦੀ ਹੈ।

**ਬਗਦਾਦ**—ਮੱਕੇ ਤੋਂ ਗੁਰੂ ਜੀ ਮਦੀਨੇ ਗਏ। ਇਥੇ ਵੀ ਉਹਨਾਂ ਨੇ ਸੱਚ ਦਾ ਉਪਦੇਸ਼ ਕੀਤਾ। ਫਿਰ ਉਹ ਹੋਰ ਉੱਤਰ ਤੇ ਪੱਛਮ ਵੱਲ ਨੂੰ ਹੁੰਦੇ ਹੋਏ ਮਿਸਰ ਦੇਸ ਅਤੇ ਫੇਰ ਤੁਰਕੀ ਜਾ ਪੁੱਜੇ। ਤੁਰਕੀ ਦੇ ਖਲੀਫੇ (ਬਾਦਸ਼ਾਹ) ਨੂੰ ਆਪ ਨੇ ਪਰਜਾ ਉੱਪਰ ਜਬਰ ਤੇ ਜ਼ੁਲਮ ਕਰਨਾ ਛੱਡ ਕੇ ਦਇਆ ਤੇ ਨਿਆਂ ਦਾ ਰਾਜ ਕਰਨ ਦਾ ਉਪਦੇਸ਼ ਦਿੱਤਾ। ਫਿਰ ਆਪ ਵਾਪਸ ਮੁੜੇ ਤੇ ਬਗਦਾਦ ਜਾ ਪੁੱਜੇ। ਉਹ ਸ਼ਹਿਰ ਵੀ ਇਸਲਾਮ ਦਾ ਵੱਡਾ ਕੇਂਦਰ ਸੀ।

ਗੁਰੂ ਜੀ ਨਗਰੋਂ ਬਾਹਰ ਇਕ ਇਕਾਂਤ ਥਾਂ 'ਤੇ ਜਾ ਟਿਕੇ। ਅਗਲੇ ਦਿਨ ਅੰਮ੍ਰਿਤ ਵੇਲੇ ਮੁੱਲਾਂ ਨੇ ਬਾਂਗ ਦਿੱਤੀ। ਮੁਸਲਮਾਨ ਨਮਾਜ਼ ਪੜ੍ਹਨ ਲਈ ਮਸੀਤ ਵੱਲ ਜਾਣ ਲੱਗ ਪਏ। ਗੁਰੂ ਜੀ ਨੇ ਉੱਚੀ, ਮਿੱਠੀ, ਸੁਰੀਲੀ ਆਵਾਜ਼ ਵਿੱਚ ਬਾਂਗ ਦੀ ਤਰਜ਼ 'ਸਤਿ ਸ੍ਰੀ ਅਕਾਲ, ਗੁਰਬਰ ਅਕਾਲ' ਕਹਿਣਾ ਸ਼ੁਰੂ ਕਰ ਦਿੱਤਾ। ਇਹ ਅਨੋਖੀ ਬਾਂਗ ਸੁਣ ਕੇ ਲੋਕ ਹੈਰਾਨ ਹੋ ਗਏ ਫਿਰ ਗੁਰੂ ਜੀ ਕੀਰਤਨ ਕਰਨ ਲੱਗ ਪਏ। ਲੋਕੀਂ ਹੋਰ ਵੀ ਹੈਰਾਨ ਹੋ ਗਏ ਕਿ ਇਹ ਕੌਣ ਹੈ! ਇਸਲਾਮ ਵਿੱਚ ਰਾਗ ਦੀ ਮਨਾਹੀ ਹੋਣ ਕਰਕੇ ਉਹਨਾਂ ਲੋਕਾਂ ਨੂੰ ਗੁਰੂ ਜੀ ਵਿਰੁੱਧ ਗੁੱਸਾ ਆਇਆ। ਉਹਨਾਂ ਨੇ ਬਗਦਾਦ ਦੇ ਹਾਕਮ ਤੇ ਵੱਡੇ ਪੀਰ ਪਾਸ ਕੇ ਰੀਪੋਰਟ ਕੀਤੀ। ਉਸ ਨੇ ਹੁਕਮ ਦਿੱਤਾ ਕਿ ਇਸ ਅਨੋਖੇ ਇਸੰਲਾਮ-ਵਿਰੋਧੀ ਪਰਦੇਸੀ ਨੂੰ ਪੱਥਰ ਮਾਰ-ਮਾਰ ਕੇ ਮਾਰ ਦਿੱਤਾ ਜਾਵੇ।

ਲੋਕ ਪੱਥਰ ਵੱਟੇ ਲੈ ਕੇ ਗੁਰੂ ਜੀ ਵੱਲ ਆਏ, ਪਰ ਗੁਰੂ ਜੀ ਦੇ ਰੱਬੀ ਨੂਰ ਭਰੇ ਚਿਹਰੇ ਨੂੰ ਵੇਖ ਕੇ ਠਠੰਬਰ ਗਏ। ਗੁਰੂ ਜੀ ਨੇ ਉਹਨਾਂ ਨੂੰ ਸੱਚ ਧਰਮ ਦਾ ਉਪਦੇਸ਼ ਦਿੱਤਾ। ਉਹਨਾਂ ਦਾ ਕ੍ਰੋਧ ਦੂਰ ਹੋਇਆ ਤੇ ਮਨ ਸ਼ਾਂਤ ਹੋ ਗਏ। ਉਹਨਾਂ ਨੇ ਪੱਥਰ ਸੁੱਟ ਦਿੱਤੇ। ਆਦਰ ਨਾਲ ਗੁਰੂ ਜੀ ਦੇ ਉਦਾਲੇ ਬਹਿ ਗਏ।

ਇਹ ਸੁਣ ਕੇ ਪੀਰ ਵੀ ਦਰਸ਼ਨਾਂ ਨੂੰ ਆਇਆ। ਉਸ ਨੇ ਕਈ ਸਵਾਲ ਪੁੱਛੇ। ਗੁਰੂ ਜੀ ਦੇ ਬਚਨ ਸੁਣ ਕੇ ਉਸ ਦੀ ਪੂਰੀ-ਪੂਰੀ ਨਿਸ਼ਾ ਹੋ ਗਈ। ਗੁਰੂ ਜੀ ਨੇ ਉਸ ਨੂੰ ਸੱਚੇ ਰੱਬ ਦੀ ਭਗਤੀ ਕਰਨ ਦਾ ਠੀਕ ਢੰਗ ਦੱਸਿਆ; ਸਭ ਧਰਮਾਂ ਦੇ ਸਭ ਇਨਸਾਨਾਂ ਨੂੰ ਸੱਚੇ ਰੱਬ ਦੇ ਜਾਏ ਸਮਝ ਕੇ ਸਭ ਨਾਲ ਪਿਆਰ ਕਰਨ ਤੇ ਮਨੁੱਖ ਮਾਤਰ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ।

ਜਿੱਥੇ ਗੁਰੂ ਜੀ ਠਹਿਰੇ ਸਨ, ਉਥੇ ਹੁਣ ਤੀਕ ਇਹ ਟਿਕਾਣਾ ਮੌਜੂਦ ਹੈ।

**ਪੰਜਾ ਸਾਹਿਬ**—ਫਿਰ ਗੁਰੂ ਜੀ ਈਰਾਨ, ਕੰਧਾਰ, ਅਫ਼ਗਾਨਿਸਤਾਨ ਆਦਿ ਦਾ ਚੱਕਰ ਲਾ ਕੇ ਦੱਰਾ ਖ਼ੈਬਰ ਵਿੱਚ ਦੀ ਲੰਘ ਕੇ ਦੇਸ਼ ਵਿੱਚ

ਆ ਪੁੱਜੇ । ਅਟਕ ਪਾਰ ਹੋ ਕੇ ਹਸਨ-ਅਬਦਾਲ ਪੁੱਜੇ । ਉਥੇ ਪਹਾੜੀ ਉੱਪਰ ਵਲੀ ਕੰਧਾਰੀ ਨਾਂ ਦਾ ਇਕ ਫਕੀਰ ਰਹਿੰਦਾ ਸੀ । ਗੁਰੂ ਜੀ ਉਸ ਪਹਾੜੀ ਦੇ ਨੇੜੇ ਜਾ ਟਿਕੇ । ਆਸ-ਪਾਸ ਦੇ ਲੋਕੀਂ ਗੁਰੂ ਜੀ ਪਾਸ ਆਉਣ ਅਤੇ ਉਹਨਾਂ ਦਾ ਉਪਦੇਸ਼ ਸੁਣ ਕੇ ਸ਼ਰਧਾਲੂ ਬਣਨ ਲੱਗ ਪਏ। ਵਲੀ ਕੰਧਾਰੀ ਦੀ ਮਾਨਤਾ ਘਟ ਗਈ। ਉਸ ਨੂੰ ਗੁੱਸਾ ਆਇਆ। ਉਸ ਨੇ ਹਸਨ ਅਬਦਾਲੀਆਂ ਨੂੰ ਸਜ਼ਾ ਦੇਣ ਦੀ ਨੀਅਤ ਧਾਰੀ । ਉਸ ਦੇ ਟਿਕਾਣੇ ਪਾਸ ਇਕ ਚਸ਼ਮਾ ਸੀ । ਨਗਰੀ ਨੂੰ ਪਾਣੀ ਓਥੋਂ ਜਾਂਦਾ ਸੀ। ਉਸ ਨੇ ਬੰਦ ਕਰ ਦਿੱਤਾ । ਨਗਰੀ ਨੂੰ ਪਾਣੀ ਜਾਣੋਂ ਹਟ ਗਿਆ । ਲੋਕ ਦੁਖੀ ਹੋਏ । ਗੁਰੂ ਜੀ ਨੇ ਉਹਨਾਂ ਦਾ ਦੁੱਖ ਦੂਰ ਕਰਨ ਲਈ ਮਰਦਾਨੇ ਨੂੰ ਕਿਹਾ, "ਮਰਦਾਨਿਆ ! ਇਸ ਪਹਾੜੀ ਦੇ ਉਪੱਰ ਚੜ੍ਹ ਕੇ ਉਸ ਦੇ ਟਿਕਾਣੇ 'ਤੇ ਜਾਓ । ਉਥੇ ਰਹਿ ਰਹੇ ਫਕੀਰ ਨੂੰ ਕਹਿਣਾ ਕਿ ਖੁਦਾ ਦੀ ਖਲਕਤ ਨੂੰ ਦੁਖੀ ਨਾ ਕਰੋ । ਪਾਣੀ ਖੋਲ੍ਹ ਦਿਓ ।"

ਮਰਦਾਨੇ ਨੂੰ ਆਪ ਵੀ ਪਿਆਸ ਲੱਗੀ ਹੋਈ ਸੀ । ਪਿੰਡ ਵਾਲਿਆਂ ਪਾਸੋਂ ਪਾਣੀ ਨਹੀਂ ਮਿਲਿਆ । ਉਹ ਪਹਾੜੀ ਉਪੱਰ ਚੜ੍ਹ ਗਿਆ । ਤੋੜ ਪੁੱਜ ਕੇ ਉਸ ਵਲੀ ਕੰਧਾਰੀ ਨੂੰ ਸਲਾਮ ਕੀਤੀ, ਪੀਣ ਲਈ ਪਾਣੀ ਮੰਗਿਆ ਅਤੇ ਖੁਦਾ ਦਾ ਵਾਸਤਾ ਪਾ ਕੇ ਚਸ਼ਮਾ ਖੋਲ੍ਹਣ ਲਈ ਬੇਨਤੀ ਕੀਤੀ ਪਰ ਵਲੀ ਕੰਧਾਰੀ ਨੇ ਨਾਂਹ ਕਰ ਦਿੱਤੀ । ਮਰਦਾਨਾ ਵਾਪਸ ਗੁਰੂ ਜੀ ਪਾਸ ਆਇਆ । ਉਸ ਨੇ ਉਸ ਨੂੰ ਫਿਰ ਜਾ ਕੇ ਮਿੰਨਤ ਕਰਨ ਤੇ ਰੱਬ ਦੇ ਨਾਂ 'ਤੇ ਪਾਣੀ ਮੰਗਣ ਅਤੇ ਚਸ਼ਮਾ ਖੋਲ੍ਹਣ ਲਈ ਕਿਹਾ । ਵਿਚਾਰਾ ਮਰਦਾਨਾ ਤੇਹ ਦਾ ਸਤਾਇਆ ਤੇ ਹੁਕਮ ਦਾ ਬੱਧਾ ਫਿਰ ਪਹਾੜੀ ਉੱਤੇ ਚੜ੍ਹਿਆ ਪਰ ਵਲੀ ਕੰਧਾਰੀ ਫਿਰ ਅੱਗੋਂ ਕ੍ਰੁੱਦ ਕੇ ਪਿਆ ਤੇ ਕਹਿਣ ਲੱਗਾ, "ਜਾਹ, ਆਪਣੇ ਗੁਰੂ ਨੂੰ ਕਹੁ ਕਿ ਤੈਨੂੰ ਪਾਣੀ ਦੇਵੇ। ਹਸਨ-ਅਬਦਾਲੀਏ ਕਾਫ਼ਰ ਵੀ ਜਾਣ ਆਪਣੇ ਨਵੇਂ ਪੀਰ ਪਾਸ ਤੇ ਪਾਣੀ ਮੰਗਣ ਉਸ ਪਾਸੋਂ !"

ਮਰਦਾਨੇ ਨੇ ਪਹਾੜੀਓਂ ਉੱਤਰ ਕੇ ਸਾਰੀ ਗੱਲ ਗੁਰੂ ਜੀ ਨੂੰ ਦੱਸੀ। ਉਹਨਾਂ ਨੇ 'ਸਤਿ ਕਰਤਾਰ' ਕਹਿ ਕੇ ਆਪਣੇ ਲਾਗਿਓਂ ਇਕ ਪੱਥਰ

ਉਖੇੜਿਆ । ਉਸੇ ਵੇਲੇ ਉਥੋਂ ਸਾਫ ਠੰਡੇ, ਮਿੱਠੇ ਪਾਣੀ ਦਾ ਚਸ਼ਮਾ ਵੱਗ ਤੁਰਿਆ । ਮਰਦਾਨੇ ਨੇ ਰੱਜ ਕੇ ਪਾਣੀ ਪੀਤਾ । ਹਸਨ ਅਬਦਾਲੀਆਂ ਦੀ ਬਿਪਤਾ ਦੂਰ ਹੋਈ । ਉਹਨਾਂ ਦੀ ਪਾਣੀ ਬਾਰੇ ਵਲੀ ਕੰਧਾਰੀ ਦੀ ਮੁਥਾਜੀ ਸਦਾ ਵਾਸਤੇ ਹਟ ਗਈ । ਉਹ ਗੁਰੂ ਜੀ ਉਦਾਲੇ ਆ ਜੁੜੇ ਅਤੇ ਨਾਮ ਦੀ ਦਾਤ ਪ੍ਰਾਪਤ ਕਰਕੇ ਹੋਰ ਵੀ ਨਿਹਾਲ ਹੋਏ।

ਉਸ ਵੇਲੇ ਵਲੀ ਕੰਧਾਰੀ ਦਾ ਚਸ਼ਮਾ ਸੁੱਕ ਗਿਆ । ਉਸ ਦਾ ਪਾਣੀ ਹੇਠਾਂ ਖਿੱਚਿਆ ਜਾ ਚੁੱਕਿਆ ਸੀ । ਵਲੀ ਨੂੰ ਕ੍ਰੋਧ ਚੜ੍ਹਿਆ । ਉਸ ਨੇ ਪਹਾੜ ਦਾ ਇਕ ਵੱਡਾ ਟੁੱਕੜਾ ਸਿੱਧਾ ਗੁਰੂ ਜੀ ਵੱਲ ਰੇੜ੍ਹਿਆ । ਗੁਰੂ ਜੀ ਅਡੋਲ ਬੈਠੇ ਰਹੇ । ਪੱਥਰ ਪਾਸ ਆਇਆ ਤਾਂ ਉਹਨਾਂ ਨੇ ਅੱਗੇ ਹੱਥ ਕਰ ਦਿੱਤਾ । ਪੱਥਰ ਉਥੇ ਹੀ ਡੱਕਿਆ ਗਿਆ । ਉਸ ਵਿੱਚ ਗੁਰੂ ਜੀ ਦਾ ਪੰਜਾ ਲੱਗ ਗਿਆ ।

ਵਲੀ ਕੰਧਾਰੀ ਦਾ ਹੰਕਾਰ ਦੂਰ ਹੋ ਗਿਆ । ਉਹ ਪਹਾੜੀ ਤੋਂ ਉੱਤਰ ਕੇ ਗੁਰੂ ਜੀ ਪਾਸ ਆਇਆ । ਉਹਨਾਂ ਦੇ ਬਚਨ ਸੁਣ ਕੇ ਉਸ ਦਾ ਮਨ ਸ਼ਾਂਤ ਤੇ ਸਾਫ਼ ਹੋ ਗਿਆ । ਉਸ ਨੇ ਸਦਾ ਲਈ ਹੰਕਾਰ, ਕ੍ਰੋਧ, ਨਫ਼ਰਤ ਤੇ ਈਰਖਾ ਤਿਆਗਣ ਅਤੇ ਮਨੁੱਖ-ਮਾਤਰ ਨਾਲ ਪਿਆਰ ਤੇ ਦਇਆ ਵਾਲੇ ਸਲੂਕ ਦਾ ਪ੍ਰਣ ਕੀਤਾ ।

ਜਿਥੇ ਗੁਰੂ ਜੀ ਨੇ ਇਹ ਕੌਤਕ ਰਚਾਇਆ ਤੇ ਵਲੀ ਨੂੰ ਨਿਵਾਇਆ ਸੀ ਉਥੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਹੈ । ਨਨਕਾਣਾ ਸਾਹਿਬ ਵਾਂਗ ਉਹ ਵੀ ਪਾਕਿਸਤਾਨ ਵਿੱਚ ਹੈ ਤੇ ਪੰਥ ਨੂੰ ਉਸ ਨਾਲੋਂ ਵਿਛੋੜਿਆ ਗਿਆ ਹੈ ।

ਬਾਬਰ ਇਸ ਵੇਲੇ ਹਿੰਦੁਸਤਾਨ ਉੱਤੇ ਹਮਲਾ ਕਰਨ ਦਾ ਆਹਰ ਪਾਹਰ ਕਰ ਰਿਹਾ ਸੀ । ਗੁਰੂ ਜੀ ਨੂੰ ਫੁਰਨਾ ਫੁਰਿਆ ਕਿ ਬਾਬਰ ਆ ਰਿਹਾ ਹੈ ਅਤੇ ਸਾਡੇ ਪਿਆਰੇ ਭਾਈ ਲਾਲੋ ਦੇ ਸ਼ਹਿਰ ਐਮਨਾਬਾਦ (ਸੈਦਪੁਰ) ਦੇ ਸਿਰ ਡਾਢੀ ਬਿਪਤਾ ਆਉਣ ਵਾਲੀ ਹੈ । ਗੁਰੂ ਜੀ ਹਸਨ ਅਬਦਾਲੋਂ ਤੁਰ ਕੇ ਕਈ ਥਾਵਾਂ ਤੋਂ ਹੁੰਦੇ ਹੋਏ ਐਮਨਾਬਾਦ ਪੁੱਜ ਗਏ। ਕੁਝ ਚਿਰ ਮਗਰੋਂ ਬਾਬਰ ਦੀਆਂ ਫੌਜਾਂ ਸੈਦਪੁਰ ਉੱਤੇ ਆ ਪਈਆਂ ।

ਅੱਤ ਦੀ ਲੁੱਟ-ਮਾਰ, ਕੱਟ-ਵੱਢ ਤੇ ਤਬਾਹੀ ਹੋਈ। ਜਦ ਲੁੱਟ-ਮਾਰ ਬੰਦ ਹੋਈ ਤਾਂ ਬਚ ਰਹੇ ਮਰਦਾਂ ਤੀਵੀਆਂ ਅਤੇ ਮੁੰਡਿਆਂ ਕੁੜੀਆਂ ਦੇ ਸਿਰ ਉੱਤੇ ਲੁੱਟ ਦੇ ਮਾਲ ਦੀਆਂ ਪੰਡਾਂ ਚੁਕਾਈਆਂ ਗਈਆਂ ਉਹਨਾਂ ਸਭ ਨੂੰ ਬਾਬਰ ਦੇ ਡੇਰੇ ਵੱਲ ਹਿੱਕਿਆ ਗਿਆ। ਗੁਰੂ ਜੀ ਤੇ ਭਾਈ ਮਰਦਾਨਾ ਵੀ ਫੜੇ ਗਏ। ਗੁਰੂ ਜੀ ਦੇ ਸਿਰ ਉੱਪਰ ਵੀ ਪੰਡ ਧਰੀ ਗਈ। ਭਾਈ ਮਰਦਾਨੇ ਦੇ ਸਪੁਰਦ ਮੀਰ ਖਾਂ ਨਾਮੇ ਹੁੱਦੇਦਾਰ ਦਾ ਘੋੜਾ ਕੀਤਾ ਗਿਆ।

ਗੁਰੂ ਜੀ ਨੂੰ ਆਪਣੇ ਉੱਤੇ ਆਈ ਭੀੜ ਜਾਂ ਆਪਣੇ ਸਿਰ ਉੱਤੇ ਚੁੱਕੀ ਪੰਡ ਦੀ ਤਕਲੀਫ ਰਤੀ ਭਰ ਮਹਿਸੂਸ ਨਹੀਂ ਸੀ ਹੋ ਰਹੀ। ਉਹਨਾਂ ਦਾ ਦਿਲ ਤਾਂ ਆਪਣੇ ਸਾਥੀ ਕੈਦੀਆਂ, ਕੈਦਣਾਂ ਦੀ ਹਾਲਤ ਵੇਖ-ਵੇਖ ਭਰ ਗਿਆ ਸੀ ਤੇ ਡੁੱਲ੍ਹ ਰਿਹਾ ਸੀ। ਉਹਨਾਂ ਨੇ ਮਰਦਾਨੇ ਨੂੰ ਕਿਹਾ, "ਮਰਦਾਨਿਆਂ ! ਛੇੜ ਰਬਾਬ, ਬਾਣੀ ਆਈ ਹੈ।" ਮਰਦਾਨੇ ਨੇ ਹੁਕਮ ਮੰਨਿਆ। ਗੁਰੂ ਜੀ ਨੇ ਉੱਚੀ ਸੁਰੀਲੀ ਆਵਾਜ਼ ਵਿੱਚ ਮੌਕੇ ਦੇ ਢੁਕਵੇਂ ਸ਼ਬਦ ਦਾ ਕੀਰਤਨ ਅਰੰਭ ਦਿੱਤਾ। ਸਾਰੇ ਕੈਦੀਆਂ ਨੂੰ ਆਪਣੇ ਦੁੱਖ ਹੌਲੇ ਜਾਪਣ ਲੱਗ ਪਏ। ਮੀਰ ਖਾਂ ਹੈਰਾਨ ਹੋ ਗਿਆ।

ਡੇਰੇ ਪੁੱਜੇ ਤਾਂ ਸਭ ਨੂੰ ਚੱਕੀਆਂ ਦਿੱਤੀਆਂ ਗਈਆਂ ਕਿ ਫੌਜ ਲਈ ਆਟਾ ਪੀਹੋ ! ਗੁਰੂ ਜੀ ਤੇ ਮਰਦਾਨੇ ਨੂੰ ਵੀ ਚੱਕੀਆਂ ਮਿਲੀਆਂ। ਗੁਰੂ ਜੀ ਉੱਚੀ, ਮਿੱਠੀ ਸੁਰੀਲੀ ਆਵਾਜ਼ ਵਿੱਚ ਸ਼ਬਦ ਗਾਈ ਜਾਣ, ਨਾਲੇ ਚੱਕੀ ਪੀਹੀ ਜਾਣ।

ਬਾਬਰ ਨੂੰ ਗੁਰੂ ਜੀ ਦਾ ਪਤਾ ਲੱਗਾ। ਉਹ ਦਰਸ਼ਨਾਂ ਲਈ ਆਇਆ। ਉਸ ਨੇ ਕਿਹਾ, "ਜੇ ਮੈਨੂੰ ਪਤਾ ਹੁੰਦਾ ਕਿ ਇਸ ਸ਼ਹਿਰ ਵਿੱਚ ਅਜੇਹੇ ਸਾਈਂ ਲੋਕ ਵੱਸਦੇ ਹਨ, ਤਾਂ ਮੈਂ ਸ਼ਹਿਰ ਨੂੰ ਲੁੱਟਣ ਉਜਾੜਨ ਦਾ ਹੁਕਮ ਕਦੇ ਨਾ ਦੇਂਦਾ !" ਫਿਰ ਉਸ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ ਤੇ ਕਿਹਾ, 'ਸਾਈਂ ਲੋਕੋ ! ਜਾਓ ਤੁਸੀਂ ਆਜ਼ਾਦ ਹੋ।' ਗੁਰੂ ਜੀ ਨੇ ਕਿਹਾ– 'ਇਨ੍ਹਾਂ ਕੈਦੀਆਂ ਨੂੰ ਵੀ ਛੱਡੋ ਤੇ ਇਹਨਾਂ ਦਾ ਲੁੱਟਿਆ ਮਾਲ ਇਨ੍ਹਾਂ ਨੂੰ ਦਿਓ।' ਬਾਬਰ ਨੇ ਅਜੇਹਾ ਕਰਨ ਦੇ ਹੁਕਮ ਦਿੱਤੇ। ਫਿਰ ਉਸ ਨੇ ਗੁਰੂ ਜੀ ਤੋਂ ਅਸੀਸ ਮੰਗੀ। ਗੁਰੂ ਜੀ ਨੇ ਉਸ ਨੂੰ ਉਪਦੇਸ਼

ਦਿੱਤਾ– 'ਦੇਸ਼ ਨੂੰ ਜਿੱਤ ਤਾਂ ਲਵੋਗੇ ਪਰ ਇਸ ਨੂੰ ਆਪਣਾ ਬਣਾ ਕੇ ਇਸ ਵਿੱਚ ਵੱਸਿਓ। ਲੋਕਾਂ ਨਾਲ ਧੱਕਾ ਜ਼ੁਲਮ ਨਾ ਕਰੋ। ਨਿਆਂ ਤੇ ਮਿਹਰ ਵਾਲਾ ਰਾਜ ਕਰੋ। ਜੂਆ ਸ਼ਰਾਬ ਆਦਿ ਭੈੜੀਆਂ ਵਾਦੀਆਂ ਛੱਡੋ ਤੇ ਖੁਦਾ ਨੂੰ ਚੇਤੇ ਰੱਖੋ।'

ਬਾਬਰ ਨੇ ਇਨ੍ਹਾਂ ਬਚਨਾਂ ਦੀ ਬੜੀ ਕਦਰ ਕੀਤੀ ਅਤੇ ਸਾਰੀ ਉਮਰ ਉਹ ਇਹਨਾਂ ਦੀ ਪਾਲਣਾ ਕਰਦਾ ਰਿਹਾ।

ਕੁਝ ਚਿਰ ਐਮਨਾਬਾਦ ਰਹਿ ਕੇ ਗੁਰੂ ਜੀ ਕਰਤਾਰਪੁਰ ਵੱਲ ਨੂੰ ਤੁਰ ਪਏ। ਕਈ ਪਿੰਡਾਂ, ਨਗਰਾਂ (ਸ਼ਹਿਰਾਂ) ਵਿੱਚ ਦੀ ਹੁੰਦੇ ਹੋਏ ਅਤੇ ਸਤਿ ਨਾਮੁ ਦੇ ਅੰਮ੍ਰਿਤ ਦਾ ਛੱਟਾ ਦੇਂਦੇ ਗੁਰੂ ਜੀ ਸੰਮਤ ੧੫੭੯ ਵਿੱਚ ਕਰਤਾਰਪੁਰ ਪਹੁੰਚ ਗਏ। ਚੌਥੀ ਉਦਾਸੀ ਖਤਮ ਹੋਈ। ਉਸੇ ਸਾਲ ਉਥੇ ਗੁਰੂ ਜੀ ਦੇ ਮਾਤਾ ਪਿਤਾ ਦਾ ਅਕਾਲ ਚਲਾਣਾ ਹੋਇਆ।

## ਮੁੜ ਪੰਜਾਬੇ

**ਕਰਤਾਰਪੁਰ ਵਿੱਚ**—ਗੁਰੂ ਜੀ ਦੀਆਂ ਚਾਰ ਵੱਡੀਆਂ ਉਦਾਸੀਆਂ ਸੰਪੂਰਨ ਹੋਈਆਂ। ਇਹ ੧੫੫੪ ਤੋਂ ਸ਼ੁਰੂ ਹੋ ਕੇ ੧੫੭੯ ਵਿੱਚ ਮੁੱਕੀਆਂ। ਘੱਟੋ-ਘੱਟ ਵੀਹ ਵਰ੍ਹੇ ਗੁਰੂ ਜੀ ਪੈਂਡੇ ਹੀ ਕਰਦੇ ਰਹੇ। ਇਸ ਸਮੇਂ ਵਿੱਚ ਆਪ ਇੰਨ੍ਹੇ ਦੇਸ਼ਾਂ ਦਾ ਚੱਕਰ ਲਾ ਚੁੱਕੇ ਸਨ, ਜਿੰਨਿਆਂ ਨੂੰ ਗਾਹੁਣਾ ਅੱਜ ਕੱਲ੍ਹ ਵੀ ਬਹੁਤ ਕਠਨ ਹੈ। ਉਦੋਂ ਬਹੁਤਾ ਪੈਂਡਾ ਪੈਦਲ ਕਰਨਾ ਪੈਂਦਾ ਸੀ। ਰਾਹਾਂ ਵਿੱਚ ਚੋਰ, ਡਾਕੂ ਤੇ ਜੰਗਲੀ ਜਾਨਵਰ ਆ ਪੈਂਦੇ ਸਨ। ਆਦਮ ਖਾਣੇ ਵੀ ਬਥੇਰੇ ਸਨ। ਗੁਰੂ ਜੀ ਨੇ ਇਹ ਅਤੀ ਕਰੜਾ ਕੰਮ ਕਰਤਾਰ ਦੇ ਹੁਕਮ ਦੀ ਪਾਲਣਾ ਕਰਨ ਲਈ, ਸੜ ਰਹੀ ਪ੍ਰਿਥਵੀ ਨੂੰ ਠਾਰਨ ਲਈ, ਕੁਰਾਹੇ ਪਈ ਲੁਕਾਈ ਨੂੰ ਸੋਧਣ ਲਈ, ਮੁਰਦਾ ਹੋ ਚੁੱਕੇ ਇਨਸਾਨਾਂ ਨੂੰ ਨਵੀਂ ਜਿੰਦ-ਜਾਨ ਦੇਣ ਲਈ ਕਰਤਾਰ ਤੋਂ ਵਿਛੜਿਆਂ ਨੂੰ ਉਸ ਨਾਲ ਜੋੜਨ ਲਈ ਕੀਤਾ।

ਵੱਡੀਆਂ ਉਦਾਸੀਆਂ ਸੰਪੂਰਨ ਕਰਨ ਮਗਰੋਂ ਗੁਰੂ ਜੀ ਲਗਾਤਾਰ ਅੱਠ ਕੁ ਵਰ੍ਹੇ ਕਰਤਾਰਪੁਰ ਟਿਕੇ। ਉਦਾਸੀਆਂ ਸਮੇਂ ਜਿਹੜਾ ਸਾਧੂਆਂ

ਫਕੀਰਾਂ ਵਾਲਾ ਬਾਣਾ ਉਹਨਾਂ ਨੇ ਧਾਰਨ ਕੀਤਾ ਸੀ, ਉਹ ਲਾਹ ਦਿੱਤਾ ਅਤੇ ਆਮ ਗ੍ਰਿਹਸਥੀਆਂ ਵਾਲੇ ਕਪੜੇ ਪਹਿਨ ਲਏ । ਇਹ ਵੀ ਇਕ ਭਰਮ-ਤੋੜ ਕੰਮ ਸੀ । ਉਸ ਸਮੇਂ ਦੇ ਖਿਆਲਾਂ ਤੇ ਰਿਵਾਜ ਮੂਜਬ ਜਿਹੜਾ ਬੰਦਾ ਇਕ ਵੇਰ ਘਰ-ਬਾਰ ਛੱਡ ਕੇ ਸਾਧੂ ਬਣ ਜਾਵੇ ਉਹ ਮੁੜ ਗ੍ਰਿਹਸਥੀ ਲਿਬਾਸ ਨਹੀਂ ਸੀ ਪਹਿਨ ਸਕਦਾ । ਗੁਰੂ ਜੀ ਨੇ ਇਸ ਭਰਮ ਨੂੰ ਤੋੜਿਆ । ਉਹ ਦੱਸਣਾ ਚਾਹੁੰਦੇ ਸਨ ਕਿ ਧਰਮੀ ਬੰਦਾ ਹੋਣ ਲਈ ਨਾ ਘਰ-ਬਾਰ ਛੱਡਣ ਦੀ ਲੋੜ ਹੈ ਤੇ ਨਾ ਹੀ ਕੋਈ ਖਾਸ ਤਰ੍ਹਾਂ ਦਾ ਭੇਸ ਬਨਾਉਣ ਦੀ ।

ਗੁਰੂ ਜੀ ਨੇ ਜਿਹੜਾ ਉਪਦੇਸ਼ ਜਗਤ ਭਰ ਦੇ ਇਨਸਾਨਾਂ ਨੂੰ ਦਿੱਤਾ ਸੀ, ਉਸ ਉਪਦੇਸ਼ ਨੂੰ ਉਹ ਹੁਣ ਕਮਾ ਕੇ ਵਿਖਾਉਣ ਲੱਗੇ । ਆਪ ਦੀ ਸਿੱਖਿਆ ਇਹ ਸੀ ਕਿ ਬੰਦਾ ਗ੍ਰਿਹਸਥੀ ਜੀਵਨ ਬਿਤਾਉਂਦਾ ਹੋਇਆ ਵੀ ਸੰਨਿਆਸੀ ਰਹੇ, ਦੁਨੀਆਂ ਦੇ ਸਭ ਕੰਮਾਂ-ਵਿਹਾਰਾਂ ਵਿੱਚ ਵੀ ਠੀਕ ਤਰ੍ਹਾਂ ਸ਼ਾਮਲ ਹੋਵੇ, ਪਰ ਨਾਲ ਹੀ ਮਾਇਆ ਦੇ ਲੋਭ, ਲਾਲਚ ਵਿਚ ਕਦੇ ਖੱਚਤ ਨਾ ਹੋਵੇ । ਇਨਸਾਨ ਧਰਮ ਦੀ ਕਿਰਤ ਕਰੇ, ਨਾਮ ਜਪੇ ਤੇ ਵੰਡ ਕੇ ਛਕੇ; ਦੁਨੀਆਂ ਵਿੱਚ ਰਹਿ ਕੇ ਦਿਲ ਕਰਤਾਰ ਵਿਚ ਤੇ ਹੱਥ ਕਾਰ-ਵਿਹਾਰ ਵਿਚ ਲਾ ਛੱਡੇ; ਆਪਣੇ ਟੱਬਰ ਕਬੀਲੇ ਦੀ ਵੀ ਪਾਲਣਾ ਕਰੇ, ਪਰ ਇਕ ਪਿਤਾ ਪਰਮਾਤਮਾ ਦੇ ਟੱਬਰ ਅਰਥਾਤ ਮਨੁੱਖ-ਮਾਤਰ ਦੀ ਵੀ ਪ੍ਰੇਮ ਸਹਿਤ ਸੇਵਾ ਕਰੇ ।

ਇਹ ਉਪਦੇਸ਼ ਹੁਣ ਉਹ ਕਮਾ ਕੇ ਸਿੱਖੀ ਜੀਵਨ ਦੇ ਪੂਰਨੇ ਪਾ ਕੇ, ਜਗਤ ਨੂੰ ਇਸ ਗ੍ਰਿਹਸਥ-ਉਦਾਸੀ ਦੇ ਮੇਲ ਵਾਲੇ ਜੀਵਨ ਦੀ ਜਾਚ ਸਿਖਾਉਣੀ ਚਾਹੁੰਦੇ ਸਨ । ਉਹ ਵਾਹੀਕਾਰ (ਕਿਰਸਾਨ) ਬਣੇ । ਉਹਨਾਂ ਨੇ ਆਏ ਗਏ ਲੋੜਵੰਦਾਂ ਦੀ ਸੇਵਾ ਲਈ ਅੰਨ ਬਸਤਰ ਦਾ ਸਦਾ-ਵਰਤ ਲਾਇਆ । ਉਹ ਪੈਲੀਆਂ ਵਿੱਚ ਕਿਰਸਾਨ ਵਾਕੁਰ ਕੰਮ ਕਰਦੇ ਸਨ ਤੇ ਘਰ ਲੰਗਰ ਦੀ ਸੇਵਾ ਕਰਦੇ ਸਨ ਪਰ ਨਾਲ ਨਾਲ ਹੀ ਗਿਆਨ, ਭਗਤੀ ਤੇ ਕੀਰਤਨ ਦੇ ਵੀ ਖੁਲ੍ਹੇ ਗੱਫੇ ਵਰਤਾਉਂਦੇ ਸਨ । ਦੋਵੇਂ ਵੇਲੇ 'ਸਗਲੀ ਚਿੰਤ ਮਿਟਾਉਣ ਵਾਲੀ' ਧੁਰ ਕੀ ਬਾਣੀ ਦਾ ਕੀਰਤਨ ਕਰਦੇ

ਤੇ ਕਰਾਉਂਦੇ ਸਨ। ਧਰਮ ਦੇ ਅਸੂਲਾਂ ਦੀ ਤੇ ਉਹਨਾਂ ਦੀ ਨਿੱਤ ਦਿਹਾੜੇ ਦੇ ਜੀਵਨ ਵਿੱਚ ਵਰਤੋਂ ਦੀ ਵਿਆਖਿਆ ਕਰਦੇ ਸਨ; ਸਿੱਖਾਂ ਪ੍ਰੇਮੀਆਂ ਦੇ ਸ਼ੱਕ ਦੂਰ ਕਰਦੇ ਸਨ; ਉਹਨਾਂ ਦੀਆਂ ਔਕੜਾਂ ਸੁਣ ਕੇ ਸਿਖਿਆ ਤੇ ਅਗਵਾਈ ਦੇਂਦੇ ਸਨ ਤੇ ਤਪਤ ਹਿਰਦਿਆਂ ਨੂੰ ਸ਼ਾਂਤੀ ਤੇ ਸੁਖ ਦੀ ਦਾਤ ਬਖਸ਼ਦੇ ਸਨ।

**ਅਚਲ ਵਟਾਲੇ* ਸਿੱਧ ਗੋਸ਼ਟਿ** :– ਕਰਤਾਰਪੁਰ ਰਹਿੰਦਿਆਂ ਨੂੰ ਅੱਠ ਕੁ ਸਾਲ ਹੋ ਗਏ ਸਨ। ਗੁਰੂ ਜੀ ਦੇ ਉਪਦੇਸ਼ ਦੇ ਕਾਰਨ ਜੋਗੀਆਂ ਦਾ ਤੋਰਾ-ਤਿੱਕਾ ਤੇ ਲੋਕਾਂ ਉਤੇ ਦਬ-ਦਬਾ ਬਹੁਤ ਘਟ ਗਿਆ ਸੀ, ਪਰ ਉਹ ਇਸ ਨੂੰ ਮੁੜ ਕਾਇਮ ਕਰਨ ਦੇ ਯਤਨ ਕਰ ਰਹੇ ਸਨ। ਸੰਮਤ ੧੫੯੬ ਵਿਚ ਗੁਰੂ ਜੀ ਨੂੰ ਪਤਾ ਲੱਗਾ ਕਿ ਅੱਚਲ ਵਟਾਲੇ ਦੇ ਸ਼ਿਵਰਾਤ੍ਰੀ ਦੇ ਮੇਲੇ ਉੱਪਰ ਸਿੱਧਾਂ ਜੋਗੀਆਂ ਦਾ ਇਕ ਖਾਸ ਇਕੱਠ ਹੋਣ ਵਾਲਾ ਹੈ। ਇਸ ਮੌਕੇ 'ਤੇ ਜੋਗੀ ਆਪਣੇ ਜਾ ਚੁੱਕੇ ਤੇਜ ਨੂੰ ਸੁਰਜੀਤ ਕਰਨਾ ਚਾਹੁੰਦੇ ਸਨ। ਗੁਰੂ ਜੀ ਨੇ ਅੱਚਲ ਬਟਾਲੇ ਜਾ ਕੇ ਸਿੱਧਾਂ ਨੂੰ ਆਖਰੀ ਲੱਕ-ਤੋੜ ਹਾਰ ਦੇਣ ਦਾ ਇਰਾਦਾ ਕੀਤਾ।

ਉਥੇ ਪੁੱਜ, ਉਹ ਭੀੜ ਤੋਂ ਜ਼ਰਾ ਵੱਖ ਹੋ ਕੇ ਬੈਠ ਗਏ। ਮਰਦਾਨਾ ਰਬਾਬ ਵਜਾਉਣ ਤੇ ਗੁਰੂ ਜੀ ਰੱਬੀ-ਬਾਣੀ ਦਾ ਕੀਰਤਨ ਕਰਨ ਲੱਗ ਪਏ। ਮੇਲੇ ਵਿੱਚ ਜੁੜੀ ਖਲਕਤ ਸਿੱਧਾਂ ਜੋਗੀਆਂ ਉਦਾਲਿਓਂ ਹਟ ਕੇ ਗੁਰੂ ਜੀ ਦੇ ਗਿਰਦੇ ਆ ਜੁੜੀ। ਜੋਗੀਆਂ ਨੂੰ ਗੁੱਸਾ ਆਇਆ। ਉਹ ਆ ਕੇ ਗੁਰੂ ਜੀ ਨਾਲ ਚਰਚਾ (ਬਹਿਸ-ਗੋਸ਼ਟ) ਕਰਨ ਲੱਗ ਪਏ। ਉਹਨਾਂ ਦਾ ਮੁਖੀ ਜੋਗੀ ਭੰਗਰ ਨਾਥ ਸੀ। ਉਸ ਨੇ ਗੁਰੂ ਜੀ ਨੂੰ ਕਿਹਾ, 'ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।

ਗੁਰੂ ਜੀ ਨੇ ਕਿਹਾ–'ਜੋਗੀ ਜੀ! ਤੁਸੀਂ ਗ੍ਰਿਹਿਸਥੀਆਂ ਨੂੰ ਮਾੜਾ

---

**ਜ਼ਿਲ੍ਹਾ ਗੁਰਦਾਸਪੁਰ 'ਚ ਵਟਾਲੇ (ਬਟਾਲੇ) ਤੋਂ ਦੋ ਕੁ ਕੋਹ ਦੱਖਣ ਵੱਲ ਮਹਾਂਦੇਵ ਦਾ ਅੱਚਲ ਨਾਂ ਦਾ ਮੰਦਰ ਹੈ। ਇਸ ਤੋਂ ਪਿੰਡ ਦਾ ਨਾਂ ਵੀ 'ਅੱਚਲ' ਪੈ ਗਿਆ। ਵਟਾਲੇ ਦੇ ਲਾਗੇ ਹੋਣ ਕਰਕੇ ਦੋਹਾਂ ਨੂੰ ਰਲਾ ਕੇ 'ਅੱਚਲ ਬਟਾਲਾ' ਕਹਿਣ ਲੱਗ ਪਏ। ਇਥੇ ਫੱਗਣ ਸੁਦੀ ਚੌਦੇ ਨੂੰ ਸ਼ਿਵਰਾਤਰੀ ਦਾ ਮੇਲਾ ਲੱਗਿਆ ਕਰਦਾ ਹੈ।*

ਗਿਣਦੇ ਹੋ ? ਪਰ ਉਹਨਾਂ ਦੇ ਹੀ ਦਰਾਂ 'ਤੇ ਜਾ ਕੇ ਤੁਸੀਂ ਅੰਨ, ਬਸਤਰ ਮੰਗਦੇ ਹੋ ! ਇਹ ਕਿੱਧਰ ਦਾ ਤਿਆਗ ਹੈ ? ਤੁਸੀਂ ਹੋਰਨਾਂ ਦੀ ਕਮਾਈ ਦੇ ਆਸਰੇ 'ਤੇ ਵਿਹਲੇ ਰਹਿ ਕੇ ਐਸ਼ ਕਰਦੇ ਹੋ ਅਤੇ ਉਹਨਾਂ ਲੋਕਾਂ ਨੂੰ ਨੀਵੇਂ ਗਿਣਦੇ ਹੋ, ਜਿਹੜੇ ਮੁੜ੍ਹਕਾ ਡੋਲ੍ਹ ਕੇ ਲਹੂ-ਪਸੀਨਾ ਇਕ ਕਰਦੇ ਹਨ ਆਪਣੇ ਮੂੰਹਾਂ ਤੋਂ ਖੋਹ ਕੇ ਤੁਹਾਡੀਆਂ ਲੋੜਾਂ ਪੂਰੀਆਂ ਕਰਦੇ ਹਨ:

ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ॥

ਇਹ ਚੰਗਾ ਜੋਗ ਹੈ ? ਮੇਰਾ ਜੋਗ ਤਾਂ ਮੈਨੂੰ ਇਹ ਸਿਖਾਉਂਦਾ ਹੈ ਕਿ ਆਪਣੇ ਦੇਸ਼-ਭਰਾਵਾਂ ਦੇ ਵਿਚ ਰਹਿ ਕੇ ਪਿਆਰ, ਸੇਵਾ ਤੇ ਭਗਤੀ ਦਾ ਜੀਵਨ ਗੁਜ਼ਾਰੋ ਤੇ ਦੁਨੀਆਂ ਦੇ ਫਰਜ਼ ਪੂਰੇ ਕਰਦੇ ਹੋਏ ਵੀ ਕਰਤਾਰ ਨਾਲ ਜੁੜੇ ਰਹੋ। ਦੁਨੀਆਂ ਦੀਆਂ ਔਕੜਾਂ (ਔਖਿਆਈਆਂ) ਤੋਂ ਡਰ ਕੇ ਨੱਸੋ ਨਾ, ਸਗੋਂ ਮਰਦ ਵਾਕੁਰ ਰੱਬ ਦੀ ਟੇਕ ਲੈ ਕੇ ਇਹਨਾਂ ਦਾ ਟਾਕਰਾ ਕਰੋ। ਮੈਂ ਤਾਂ ਇਹ ਜੋਗ ਕਮਾਉਂਦਾ ਹਾਂ ਅਤੇ ਅਜੇਹਾ ਜੋਗ ਹੀ ਹੋਰਨਾਂ ਨੂੰ ਸਿਖਾਉਂਦਾ ਹਾਂ। ਤੁਹਾਨੂੰ ਵੀ ਇਹੋ ਜੋਗ ਧਾਰਨਾ ਚਾਹੀਦਾ ਹੈ।

ਸਿੱਧਾਂ ਪਾਸ ਇਸ ਗੱਲ ਦਾ ਕੋਈ ਉੱਤਰ ਨਹੀਂ ਸੀ। ਉਹ ਚੁੱਪ ਹੋ ਗਏ। ਇਹ ਉਹਨਾਂ ਦਾ ਗੁਰੂ ਜੀ ਨਾਲ ਆਖਰੀ ਟਾਕਰਾ ਤੇ ਉਹਨਾਂ ਦੀ ਆਖਰੀ ਲੱਕ-ਤੋੜ ਹਾਰ ਸੀ।

**ਮੁਲਤਾਨ ਫੇਰੀ**–ਅੱਚਲ ਬਟਾਲੇ ਤੋਂ ਗੁਰੂ ਜੀ ਮੁਲਤਾਨ ਗਏ। ਓਥੇ ਮੁਸਲਮਾਨ ਫਕੀਰ, ਲੋਕਾਂ ਨੂੰ ਭਰਮਾਂ (ਵਹਿਮਾਂ) ਵਿਚ ਫਸਾ ਕੇ ਕੁਰਾਹੇ ਪਾਉਂਦੇ ਤੇ ਤੰਗ ਕਰਦੇ ਸਨ। ਗੁਰੂ ਜੀ ਪਹਿਲਾਂ ਭਗਤ ਪ੍ਰਹਿਲਾਦ ਅਤੇ ਸ਼ਮਸ਼ ਤਬਰੇਜ਼ ਦੇ ਅਸਥਾਨਾਂ 'ਤੇ ਗਏ। ਓਥੇ ਉਹਨਾਂ ਨੇ ਲੋਕਾਂ ਨੂੰ ਸਤਿ ਨਾਮੁ ਦਾ ਉਪਦੇਸ਼ ਦਿੱਤਾ। ਫਿਰ ਉਹ ਸ਼ਹਿਰੋਂ ਬਾਹਰ ਜਾ ਟਿਕੇ।

ਸ਼ਹਿਰ ਪੀਰਾਂ-ਫਕੀਰਾਂ ਨਾਲ ਭਰਪੂਰ ਸੀ। ਉਹਨਾਂ ਲੋਕਾਂ ਨੂੰ ਫਿਕਰ ਪੈ ਗਿਆ ਕਿ ਜੇ ਗੁਰੂ ਨਾਨਕ ਨੇ ਇਥੇ ਡੇਰਾ ਲਾ ਲਿਆ ਤਾਂ ਸਾਡੇ ਵਾਲਾ ਖੇਲ ਖਤਮ ਹੋ ਜਾਵੇਗਾ। ਉਹਨਾਂ ਨੇ ਗੁਰੂ ਜੀ ਨੂੰ ਇਕ

ਕਟੋਰਾ ਦੁੱਧ ਦਾ ਨੱਕੋ-ਨੱਕ ਭਰਿਆ ਹੋਇਆ ਭੇਜਿਆ। ਉਸ ਵਿੱਚ ਇਕ ਤੁਬਕਾ ਦੁੱਧ ਵੀ ਹੋਰ ਨਹੀਂ ਸੀ ਸਮਾ ਸਕਦਾ। ਉਹਨਾਂ ਦਾ ਭਾਵ ਗੁਰੂ ਜੀ ਨੂੰ ਇਹ ਦੱਸਣਾ ਸੀ ਕਿ ਮੁਲਤਾਨ ਤਾਂ ਅੱਗੇ ਹੀ ਪੀਰਾਂ-ਫਕੀਰਾਂ ਨਾਲ ਭਰਿਆ ਹੋਇਆ ਹੈ; ਇਥੇ ਹੋਰ ਕਿਸੇ ਸਾਧੂ ਫਕੀਰ ਲਈ ਥਾਂ ਨਹੀਂ।

ਗੁਰੂ ਜੀ ਨੇ ਮਲਕੜੇ ਜਿਹੇ ਦੁੱਧ ਉੱਪਰ ਚੰਬੇਲੀ ਦਾ ਫੁੱਲ ਧਰ ਦਿੱਤਾ ਤੇ ਦੁੱਧ ਵਾਪਸ ਭੇਜ ਦਿੱਤਾ। ਇਸ ਤੋਂ ਉਹਨਾਂ ਦਾ ਭਾਵ ਪੀਰਾਂ ਫਕੀਰਾਂ ਨੂੰ ਇਹ ਦੱਸਣ ਦਾ ਸੀ ਕਿ ਜੀਕੁਰ ਇਸ ਦੁੱਧ ਦੇ ਭਰੇ ਹੋਏ ਕਟੋਰੇ ਵਿੱਚ ਚੰਬੇਲੀ ਦੇ ਫੁੱਲ ਦੀ ਥਾਂ ਹੈ, ਇਸ ਤਰ੍ਹਾਂ ਮੁਲਤਾਨ ਵਿੱਚ ਤੇ ਮੁਲਤਾਨੀਆਂ ਦੇ ਦਿਲਾਂ ਵਿੱਚ ਸਾਡੇ ਲਈ ਥਾਂ ਹੈ। ਅਸੀਂ ਦੁੱਧ ਦੇ ਉੱਪਰਲੇ ਉਸ ਫੁੱਲ ਵਾਕੁਰ ਪੀਰਾਂ ਦੇ ਉੱਪਰ ਰਹਾਂਗੇ, ਪਰ ਕਿਸੇ ਦੇ ਸਿਰ ਭਾਰ ਹੋ ਕੇ ਨਹੀਂ ਰਹਿੰਦੇ, ਕਿਸੇ ਦਾ ਥਾਂ ਨਹੀਂ ਖੋਂਹਦੇ।

ਥੋੜ੍ਹੇ ਚਿਰ ਮਗਰੋਂ ਉਘੇ-ਉਘੇ ਸਾਧੂ ਫ਼ਕੀਰ ਗੁਰੂ ਜੀ ਨਾਲ ਚਰਚਾ (ਬਹਿਸ) ਕਰਨ ਲਈ ਆਏ, ਪਰ ਹਾਰ ਗਏ। ਗੁਰੂ ਜੀ ਨੇ ਉਹਨਾਂ ਨੂੰ ਸੱਚੀ ਫ਼ਕੀਰੀ, ਸੱਚੀ ਭਗਤੀ ਅਤੇ ਸੱਚੇ ਤਿਆਗ ਦਾ ਰਾਹ ਦੱਸਿਆ। ਉਹ ਸਾਰੇ ਫ਼ਕੀਰ-ਸਾਧੂ, ਗੁਰੂ ਜੀ ਦੀ ਚਰਨੀਂ ਪਏ।

ਉਸ ਦਿਨ ਤੋਂ ਸੂਫ਼ੀ ਫ਼ਕੀਰ ਗੁਰੂ ਜੀ ਨੂੰ ਆਪਣਾ ਗੁਰੂ ਤੇ ਧਾਰਮਿਕ ਆਗੂ ਮੰਨਣ, ਕਹਿਣ ਲੱਗ ਪਏ। ਉਹਨਾਂ ਵਿੱਚੋਂ ਇਕ ਪੀਰ ਬਹਾਉਦੀਨ ਤਾਂ ਕਈ ਵੇਰ ਕਾਅਬੇ ਵਲੋਂ ਹਟ ਕੇ ਕਰਤਾਰਪੁਰ ਵੱਲ ਮੂੰਹ ਕਰਕੇ ਨਮਾਜ਼ ਪੜ੍ਹਿਆ ਕਰਦਾ ਸੀ।

ਅੱਚਲ ਵਟਾਲੇ ਤੋਂ ਮੁਲਤਾਨ ਫੇਰੀ ਨੂੰ ਗੁਰੂ ਜੀ ਦੀ ਪੰਜਵੀਂ ਉਦਾਸੀ ਵੀ ਕਿਹਾ ਜਾਂਦਾ ਹੈ। ਇਹ ਉਹਨਾਂ ਦੀ ਅਖੀਰਲੀ ਉਦਾਸੀ ਸੀ।

**ਗੁਰ-ਗੱਦੀ**—ਮੁਲਤਾਨ ਤੋਂ ਵਾਪਸ ਮੁੜ ਕੇ ਗੁਰੂ ਜੀ ਸੰਮਤ ੧੫੮੮ ਵਿਚ ਕਰਤਾਰਪੁਰ ਆਏ। ਉਥੇ ਉਹਨਾਂ ਨੇ ਫਿਰ ਉਹੋ ਹੀ ਰੱਬ ਦੀ ਭਗਤੀ ਤੇ ਜਗਤ ਦੀ ਸੇਵਾ ਵਾਲੀ ਕਾਰ ਜਾਰੀ ਰੱਖੀ। ਆਈਆਂ ਸੰਗਤਾਂ ਦੇ ਸਰੀਰਾਂ, ਮਨਾਂ ਤੇ ਆਤਮਾ ਨੂੰ ਤਕੜੇ ਅਤੇ ਬਲਵਾਨ ਕਰਨ ਵਾਲੀ ਖੁਰਾਕ ਦੇ ਅਟੁੱਟ ਸਦਾ ਵਰਤ ਲਾ ਰੱਖੇ। ਆਪ ਦੇ ਦਰਬਾਰ ਵਿੱਚ ਵੀ ਤੇ ਲੰਗਰ

ਵਿੱਚ ਵੀ ਹਿੰਦੂ, ਸਿੱਖ ਤੇ ਮੁਸਲਮਾਨ ਦਾ, ਨੀਚ ਤੇ ਊਚ ਦਾ, ਅਮੀਰ ਤੇ ਗਰੀਬ ਦਾ ਕੋਈ ਵਿਤਕਰਾ ਨਹੀਂ ਸੀ।

ਸੰਮਤ ੧੫੮੯ ਵਿਚ ਭਾਈ ਲਹਿਣਾ ਜੀ ਗੁਰੂ ਜੀ ਦੇ ਦਰ 'ਤੇ ਆਏ। ਸਿੱਖੀ ਪ੍ਰਾਪਤ ਕਰਕੇ ਪੂਰਨ ਪ੍ਰੇਮ ਨਾਲ ਤੇ ਆਗਿਆਕਾਰੀ ਬਣ ਕੇ ਸੇਵਾ ਕਰਨ ਲੱਗੇ। ਉਹਨਾਂ ਦਾ ਭਰੋਸਾ ਸਿਦਕ, ਯੋਗਤਾ ਤੇ ਸਿੱਖੀ ਸ਼ਰਧਾ ਵੇਖ ਕੇ ਗੁਰੂ ਜੀ ਬਹੁਤ ਖੁਸ਼ ਹੋਏ। ਕਈ ਵੇਰ ਪ੍ਰੀਖਿਆ ਕਰਨ ਮਗਰੋਂ ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਆਪਣੇ ਮਗਰੋਂ ਗੁਰਤਾ ਦਾ ਕੰਮ ਕਰਨ ਲਈ ਚੁਣਿਆ। ਹਾੜ ਵਦੀ ੧੩ (੧੭ ਹਾੜ) ਸੰਮਤ ੧੫੯੬ ਨੂੰ ਗੁਰੂ ਜੀ ਨੇ ਭਾਈ ਲਹਿਣਾ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀ ਪਾਸੋਂ ਤਿਲਕ ਦੀ ਮਰਯਾਦਾ ਕਰਵਾਈ। ਉਹਨਾਂ ਦਾ ਨਾਂ ਆਪ ਨੇ ਗੁਰੂ ਅੰਗਦ ਦੇਵ ਰੱਖਿਆ।

ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਜੀ ਬਹੁਤ ਗੁੱਸੇ ਹੋਏ। ਉਹਨਾਂ ਨੂੰ ਸਮਝਾਇਆ ਗਿਆ ਕਿ ਗੁਰ-ਗੱਦੀ ਜੱਦੀ ਸ਼ੈਅ ਨਹੀਂ ਜੋ ਪੁੱਤਰਾਂ ਨੂੰ ਮਿਲੇ। ਇਹ ਤਾਂ ਰੱਬੀ-ਦਾਤ ਹੈ ਤੇ ਜਿਸ ਨੂੰ ਰੱਬ ਇਸ ਦੇ ਯੋਗ ਬਣਾਉਂਦਾ ਹੈ, ਉਹੋ ਹੀ ਇਸ ਨੂੰ ਪ੍ਰਾਪਤ ਕਰਦਾ ਹੈ।

ਇਸ ਤਰ੍ਹਾਂ ਗੁਰਿਆਈ ਗੁਰੂ ਅੰਗਦ ਦੇਵ ਜੀ ਨੂੰ ਦੇ ਕੇ ਗੁਰੂ ਨਾਨਕ ਦੇਵ ਜੀ ਨੇ ਉਹਨਾਂ ਨੂੰ ਖਡੂਰ ਜਾ ਰਹਿਣ ਦੀ ਆਗਿਆ ਕੀਤੀ।

**ਜੋਤੀ ਜੋਤ ਸਮਾਉਣਾ**—ਅੱਸੂ ਸੰਮਤ ੧੫੯੬ ਦੇ ਸ਼ੁਰੂ ਵਿੱਚ ਗੁਰੂ ਜੀ ਨੇ ਕਿਹਾ ਕਿ ਸਾਡੀ ਸੰਸਾਰ-ਯਾਤਰਾ ਹੁਣ ਸਮਾਪਤ ਹੋਣ ਵਾਲੀ ਹੈ ਤੇ ਅਸੀਂ ਸੱਚ ਖੰਡ ਵਾਪਸ ਜਾਣ ਨੂੰ ਤਿਆਰ ਹਾਂ। ਇਹ ਬਚਨ ਸੁਣ ਕੇ ਹਿੰਦੂ, ਮੁਸਲਮਾਨ ਤੇ ਸਿੱਖ ਸੰਗਤ ਆ ਜੁੜੀ। ਗੱਲਾਂ ਗੱਲਾਂ ਵਿੱਚ ਗੁਰੂ ਜੀ ਦੀ ਦੇਹ ਦੇ ਅੰਤਮ ਸੰਸਕਾਰ ਬਾਰੇ ਝਗੜਾ ਜਿਹਾ ਛਿੜ ਪਿਆ। ਮੁਸਲਮਾਨ ਕਹਿਣ, ਇਹ ਸਾਡੇ ਪੀਰ ਹਨ। ਅਸੀਂ ਇਹਨਾਂ ਦਾ ਸਰੀਰ ਦਫਨ ਕਰਾਂਗੇ। ਹਿੰਦੂ-ਸਿੱਖ ਕਹਿਣ ਕਿ ਇਹ ਸਾਡੇ ਗੁਰੂ ਹਨ। ਅਸੀਂ ਇਨ੍ਹਾਂ ਦੀ ਦੇਹ ਦਾ ਸਸਕਾਰ ਕਰਾਂਗੇ।

ਜਦ ਇਸ ਗੱਲ ਦਾ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਹੁਕਮ ਕੀਤਾ, 'ਤੁਸੀਂ ਇਕ ਧਿਰ ਸਾਡੇ ਸੱਜੇ ਪਾਸੇ ਤੇ ਇਕ ਧਿਰ ਖੱਬੇ ਪਾਸੇ ਫੁੱਲ

ਰੱਖ ਦਿਓ। ਸਵੇਰੇ ਜਿਸ ਧਿਰ ਦੇ ਫੁੱਲ ਅਣ-ਕੁਮਲਾਏ ਹੋਣਗੇ, ਉਹ ਧਿਰ ਆਪਣੇ ਢੰਗ ਨਾਲ ਸਾਡੀ ਦੇਹ ਦੀ ਅਖੀਰੀ ਰੀਤ ਕਰੇ।'

ਗੁਰੂ ਜੀ ਨੇ ਸਰੀਰ ਉਤੇ ਚਾਦਰ ਤਾਣ ਲਈ। ਸੰਗਤਾਂ ਕੀਰਤਨ ਕਰਦੀਆਂ ਰਹੀਆਂ। ਸਵੇਰੇ ਚਾਦਰ ਚੁੱਕੀ ਤਾਂ ਵੇਖਿਆ ਕਿ ਗੁਰੂ ਜੀ ਦੀ ਦੇਹ ਆਪਣੇ ਤੱਤਾਂ ਵਿੱਚ ਰਲ ਚੁੱਕੀ ਸੀ। ਫੁੱਲ ਦੋਹਾਂ ਦੇ ਓਸੇ ਤਰ੍ਹਾਂ ਸਨ। ਦੋਹਾਂ ਨੇ ਚਾਦਰ ਅੱਧੋ-ਅੱਧ ਕਰ ਲਈ। ਹਿੰਦੂ ਅਤੇ ਸਿੱਖਾਂ ਨੇ ਸਸਕਾਰ ਕਰਕੇ ਸਮਾਧ ਬਣਾਈ, ਮੁਸਲਮਾਨਾਂ ਨੇ ਦਫ਼ਨਾ ਕੇ ਰੋਜ਼ਾ ਬਣਾਇਆ। ਕੁਝ ਸਮੇਂ ਮਗਰੋਂ ਰਾਵੀ ਦਰਿਆ ਦਾ ਹੜ੍ਹ ਆਇਆ ਤੇ ਦੋਵੇਂ ਨਿਸ਼ਾਨ ਮਿਟ ਗਏ।

ਕਰਤਾਰਪੁਰ ਵਿੱਚ ਗੁਰੂ ਜੀ ਦਾ ਯਾਦਗਾਰੀ ਗੁਰਦੁਆਰਾ ਹੈ, ਪਰ ਇਸ ਤੋਂ ਵੀ ਸਿੱਖ ਪੰਥ ਨੂੰ ਵਿਛੋੜਿਆ ਗਿਆ ਹੈ। ਇਹ ਵੀ ਪਾਕਿਸਤਾਨ ਵਿੱਚ ਹੈ।

ਗੁਰੂ ਜੀ ਦੀ ਸੱਚ-ਖੰਡ ਵਾਪਸੀ ਅੱਸੂ ਵਦੀ ੧੦ (੭ ਅੱਸੂ) ਸੰਮਤ ੧੫੯੬, ਮੁਤਾਬਕ, ੭ ਸਤੰਬਰ ਸੰਨ ੧੫੩੯ ਨੂੰ ਹੋਈ।



# ਸ੍ਰੀ ਗੁਰੂ ਅੰਗਦ ਦੇਵ ਜੀ
# ਦੀ
# ਜਗਤ ਫੇਰੀ ਦਾ ਸੰਖੇਪ

**ਅਵਤਾਰ-ਦਿਨ**—ਵੈਸਾਖ ਵਦੀ ੧ ਸੰਮਤ ੧੫੬੧ (੫ ਵੈਸਾਖ ੧੫੬੧) ਮੁਤਾਬਕ ੩੧ ਮਾਰਚ ਸੰਨ ੧੫੦੪।

**ਜਨਮ ਅਸਥਾਨ**—ਮੱਤੇ ਦੀ ਸਰਾਂ, ਜ਼ਿਲ੍ਹਾ ਫੀਰੋਜ਼ਪੁਰ, ਜਿਸ ਦਾ ਨਾਮ ਮਗਰੋਂ ਨਾਂਗੇ ਦੀ ਸਰਾਂ ਹੋ ਗਿਆ।

**ਮਾਤਾ ਪਿਤਾ**—ਪਿਤਾ ਸ੍ਰੀ ਫੇਰੂ ਮੱਲ ਜੀ, ਮਾਤਾ ਦਇਆ ਕੌਰ ਜੀ।

**ਵਿਆਹ**—ਸ੍ਰੀ ਦੇਵੀ ਚੰਦ ਦੀ ਸਪੁੱਤਰੀ ਬੀਬੀ ਖੀਵੀ ਨਾਲ ਸੰਘਰ ਪਿੰਡ (ਖਡੂਰ ਸਾਹਿਬ ਦੇ ਨੇੜੇ) ਜ਼ਿਲ੍ਹਾ ਅੰਮ੍ਰਿਤਸਰ ਸੰਮਤ ੧੫੭੬ ਵਿੱਚ।

**ਔਲਾਦ**—ਸ੍ਰੀ ਦਾਸੂ ਜੀ ਤੇ ਸ੍ਰੀ ਦਾਤੂ ਜੀ ਦੋ ਪੁੱਤਰ ਅਤੇ ਬੀਬੀ ਅਮਰੋ ਤੇ ਬੀਬੀ ਅਨੋਖੀ ਜੀ ਦੋ ਧੀਆਂ।

**ਗੁਰ-ਮਿਲਾਪ**—ਸੰਮਤ ੧੫੮੯, ਵਿੱਚ ਸ੍ਰੀ ਕਰਤਾਰਪੁਰ ਵਿੱਚ।

**ਗੁਰਿਆਈ ਮਿਲੀ**—ਕਰਤਾਰਪੁਰ, ਹਾੜ ਵਦੀ ੧੩ (੧੭ ਹਾੜ) ਸੰਮਤ ੧੫੯੬, ੧੪ ਜੂਨ ਸੰਨ ੧੫੩੯।

**ਗੁਰਿਆਈ ਦਾ ਸਮਾਂ ਅਰੰਭ ਹੋਇਆ**—੭ ਅੱਸੂ (ਅੱਸੂ ਵਦੀ ੧੦) ਸੰਮਤ ੧੫੯੬, ੭ ਸਤੰਬਰ ਸੰਨ ੧੫੩੯।

**ਗੁਰਤਾ ਦਾ ਕੰਮ ਸੰਭਾਲਿਆ**—ਫੱਗਣ ਵਦੀ ੫, ਸੰਮਤ ੧੫੯੬, ਖਡੂਰ ਸਾਹਿਬ।

**ਜੋਤੀ ਜੋਤ ਸਮਾਏ**—ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ, ਚੇਤ ਸੁਦੀ ੪ (੩ ਵੈਸਾਖ) ਸੰਮਤ ੧੬੦੯, ੨੯ ਮਾਰਚ ਸੰਨ ੧੫੫੨।

# ਗੁਰੂ-ਮਿਲਾਪ ਤੋਂ ਪਹਿਲਾਂ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਸ੍ਰੀ ਲਹਿਣਾ ਜੀ ਸੀ। ਉਹਨਾਂ ਦਾ ਜਨਮ ਜ਼ਿਲ੍ਹਾ ਫਿਰੋਜ਼ਪੁਰ ਦੀ ਮੁਕਤਸਰ ਤਹਿਸੀਲ ਵਿਚਲੇ ਇਕ ਪਿੰਡ ਮੱਤੇ ਦੀ ਸਰਾਂ ਵਿੱਚ ਵੈਸਾਖ ਵਦੀ ਇਕ ਅਰਥਾਤ ਵੈਸਾਖ ਦੀ ਪੂੰਨਿਆਂ ਤੋਂ ਅਗਲੇ ਦਿਨ ਸੰਮਤ ੧੫੬੧ ਨੂੰ ਹੋਇਆ। ਉਸ ਦਿਨ ਵੈਸਾਖ ਸੰਮਤ ੧੫੬੧ ਦੀ ਪੰਜ ਤਰੀਕ ਸੀ ਤੇ ਦਿਨ ਐਤਵਾਰ ਸੀ। ਅੰਗਰੇਜ਼ੀ ਸਾਲ ਮੁਜਬ ਉਸ ਦਿਨ ਮਾਰਚ ਸੰਨ ੧੫੦੪ ਦੀ ੩੧ ਤਰੀਕ ਸੀ। ਕੁਝ ਸਮੇਂ ਮਗਰੋਂ ਮੱਤੇ ਦੀ ਸਰਾਂ ਉੱਜੜ ਕੇ ਥੇਹ ਹੋ ਗਈ। ਲਾਗੇ ਨਵੇਂ ਵਸੇ ਪਿੰਡ ਦਾ ਨਾਂ 'ਨਾਂਗੇ ਦੀ ਸਰਾਂ' ਪਿਆ।

ਸ੍ਰੀ ਲਹਿਣਾ ਜੀ ਦੇ ਪਿਤਾ ਦਾ ਨਾਂ ਭਾਈ ਫੇਰੂ ਤੇ ਮਾਤਾ ਜੀ ਦਾ ਨਾਂ ਮਾਤਾ ਦਇਆ ਕੌਰ ਸੀ। ਭਾਈ ਫੇਰੂ ਜੀ ਚੰਗੇ ਧਨਾਢ ਤੇ ਉੱਘੇ ਬੰਦੇ ਸਨ। ਉਹ ਉਸ ਪਿੰਡ ਵਿੱਚ ਰਹਿ ਰਹੇ ਇਲਾਕੇ ਦੇ ਚੌਧਰੀ ਦੇ ਮੁਨਸ਼ੀ ਤੇ ਫ਼ਿਰੋਜ਼ਪੁਰ ਦੇ ਮੁਸਲਮਾਨ ਹਾਕਮ ਦੇ ਖਜ਼ਾਨਚੀ ਸਨ ਅਤੇ ਨਾਲੇ ਪਿੰਡ ਵਿੱਚ ਦੁਕਾਨਦਾਰੀ ਕਰਦੇ ਸਨ। ਸੁਭਾ ਦੇ ਨਿੱਘੇ, ਮਿੱਠੇ ਅਤੇ ਕਾਰ-ਵਿਹਾਰ ਵਿੱਚ ਸੁੱਚੇ ਤੇ ਖਰੇ ਸਨ। ਵਿਹਾਰ ਚੰਗਾ ਤੁਰਿਆ ਹੋਇਆ ਸੀ। ਉਹ ਦੇਵੀ ਦੇ ਭਗਤ ਸਨ। ਉਹ ਹਰ ਸਾਲ ਦੇਵੀ ਭਗਤਾਂ ਦਾ ਸੰਗ ਲੈ ਕੇ ਦੇਵੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ।

ਸ੍ਰੀ ਲਹਿਣਾ ਜੀ ਦਾ ਵਿਆਹ ਸੰਮਤ ੧੫੭੬ ਵਿੱਚ ਖਡੂਰ ਸਾਹਿਬ (ਜ਼ਿਲ੍ਹਾ ਅੰਮ੍ਰਿਤਸਰ) ਦੇ ਪਾਸ ਦੇ ਸੰਘਰ ਪਿੰਡ ਸ੍ਰੀ ਦੇਵੀ ਚੰਦ ਦੀ ਸਪੁੱਤ੍ਰੀ ਬੀਬੀ ਖੀਵੀ ਜੀ ਨਾਲ ਹੋਇਆ। ਇਹ ਪਿੰਡ ਮਗਰੋਂ ਉੱਜੜ ਗਿਆ। ਇਸ ਦਾ ਥੇਹ ਖਡੂਰ ਸਾਹਿਬ ਦੇ ਪਾਸ ਹੈ। ਮਾਤਾ ਖੀਵੀ ਜੀ ਦੀ ਕੁੱਖੋਂ ਦੋ ਪੁੱਤਰ ਸ੍ਰੀ ਦਾਸੂ ਜੀ ਅਤੇ ਸ੍ਰੀ ਦਾਤੂ ਜੀ ਤੇ ਦੋ ਧੀਆਂ, ਬੀਬੀ ਅਮਰੋ ਜੀ ਤੇ ਬੀਬੀ ਅਨੋਖੀ ਜੀ ਪੈਦਾ ਹੋਈਆਂ।

ਫ਼ਿਰੋਜ਼ਪੁਰ ਦੇ ਮੁਸਲਮਾਨ ਹਾਕਮ ਦੇ ਵਤੀਰੇ ਤੋਂ ਤੰਗ ਆ ਕੇ ਭਾਈ ਫੇਰੂ ਜੀ 'ਮੱਤੇ ਦੀ ਸਰਾਂ' ਛੱਡ ਕੇ ਖਡੂਰ ਆ ਵਸੇ। ਉਥੇ ਉਹਨਾਂ

ਦੀ ਭੈਣ, ਸਭਰਾਈ ਜੀ ਦੇ ਸਹੁਰੇ ਸਨ। ਉਹ ਸੰਮਤ ੧੫੮੩ ਵਿੱਚ ਚਲਾਣਾ ਕਰ ਗਏ। ਮਗਰੋਂ ਉਹਨਾਂ ਦਾ ਕਾਰ-ਵਿਹਾਰ ਸ੍ਰੀ ਲਹਿਣਾ ਜੀ ਨੇ ਪੂਰਨ ਯੋਗਤਾ ਨਾਲ ਸੰਭਾਲਿਆ। ਪਿਤਾ ਜੀ ਵਾਂਗੂ ਉਹ ਵੀ ਹਰ ਸਾਲ ਦੇਵੀ ਭਗਤਾਂ ਦਾ ਸੰਗ ਲੈ ਕੇ ਦੇਵੀ ਦੇ ਦਰਸ਼ਨਾਂ ਨੂੰ ਜਾਇਆ ਕਰਦੇ ਸਨ।

**ਗੁਰ-ਮਿਲਾਪ**–ਇਕ ਦਿਨ ਅੰਮ੍ਰਿਤ ਵੇਲੇ ਸ੍ਰੀ ਲਹਿਣਾ ਜੀ ਇਸ਼ਨਾਨ ਕਰਨ ਲਈ ਪਿੰਡ ਦੇ ਟੋਭੇ 'ਤੇ ਗਏ। ਉਥੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਜੋਧਾ ਜੀ, ਮਸਤ ਹੋਏ ਗੁਰਬਾਣੀ ਦਾ ਪਾਠ ਕਰ ਰਹੇ ਸਨ। ਇਹ ਵੀ ਪਾਸ ਜਾ ਬੈਠੇ। ਗੁਰਬਾਣੀ ਧੁਰ ਅੰਦਰ ਧੱਸ ਗਈ। ਪੁੱਛਣ 'ਤੇ ਪਤਾ ਲੱਗਾ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਸ੍ਰੀ ਲਹਿਣਾ ਜੀ ਦੇ ਦਿਲ ਵਿੱਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਤਾਂਘ ਪੈਦਾ ਹੋਈ ਤੇ ਦਿਨੋ-ਦਿਨ ਵਧਦੀ ਗਈ।

ਉਸ ਸਾਲ ਸੰਮਤ ੧੫੮੯ ਵਿੱਚ ਉਹਨਾਂ ਨੇ ਦੇਵੀ ਭਗਤਾਂ ਦਾ ਸੰਗ ਕਰਤਾਰਪੁਰ ਥਾਣੀਂ ਲੈ ਜਾਣ ਦਾ ਫੈਸਲਾ ਕੀਤਾ। ਇਰਾਦਾ ਇਹ ਸੀ ਕਿ ਗੁਰੂ ਜੀ ਦੇ ਦਰਸ਼ਨ ਕਰਕੇ ਅਗਾਂਹ ਚਲੇ ਚੱਲਾਂਗੇ। ਸੰਗ ਦਾ ਡੇਰਾ ਕਰਤਾਰਪੁਰ ਦੇ ਪਾਸ ਕਰਾ ਕੇ ਉਹ ਆਪ ਘੋੜੀ 'ਤੇ ਚੜ੍ਹ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਗਏ। ਅੱਗੋਂ ਗੁਰੂ ਜੀ ਆਪ ਹੀ ਮਿਲ ਪਏ ਪਰ ਸ੍ਰੀ ਲਹਿਣਾ ਜੀ ਨੂੰ ਇਸ ਗੱਲ ਦਾ ਪਤਾ ਨਹੀਂ ਸੀ। ਸ੍ਰੀ ਲਹਿਣਾ ਜੀ ਨੇ ਆਪ ਪਾਸੋਂ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦਾ ਪਤਾ ਪੁੱਛਿਆ। ਗੁਰੂ ਜੀ ਨੇ ਕਿਹਾ— 'ਮੇਰੇ ਮਗਰੇ ਮਗਰ ਆ ਜਾਓ।'

ਆਪਣੀ ਧਰਮਸ਼ਾਲਾ ਦੇ ਬੂਹੇ ਪਾਸ ਜਾ ਕੇ ਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਕਿਹਾ ਕਿ ਘੋੜੀ ਤਬੇਲੇ ਵਿੱਚ ਬੰਨ੍ਹ ਦਿਉ। ਉਹ ਆਪ ਅੰਦਰ ਜਾ ਕੇ ਆਪਣੇ ਆਸਣ 'ਤੇ ਜਾ ਬਿਰਾਜੇ। ਜਦ ਸ੍ਰੀ ਲਹਿਣਾ ਜੀ ਅੰਦਰ ਗਏ ਤਾਂ ਹੈਰਾਨ ਜਿਹੇ ਤੇ ਕੱਚੇ ਜਿਹੇ ਹੋ ਗਏ। ਗੁਰੂ ਜੀ ਨੂੰ ਮੱਥਾ ਟੇਕ ਕੇ ਕਹਿਣ ਲੱਗੇ, "ਮਹਾਰਾਜ! ਮੈਥੋਂ ਬੇਅਦਬੀ ਹੋ ਗਈ; ਮੈਂ ਘੋੜੀ ਤੇ ਚੜ੍ਹਿਆ ਆਇਆ, ਤੁਸੀਂ ਪੈਦਲ।" ਗੁਰੂ ਜੀ ਨੇ ਕਿਹਾ, "ਨਹੀਂ

ਪੁਰਸ਼ਾ ! ਤੂੰ ਸਾਡਾ ਪ੍ਰਾਹੁਣਾ ਸੈਂ । ਤੇਰਾ ਆਦਰ ਕਰਨਾ ਮੇਰਾ ਫ਼ਰਜ਼ ਸੀ। ਤੇਰਾ ਨਾਂ ਕੀ ਹੈ ?" ਲਹਿਣੇ ਨੇ ਕਿਹਾ, "ਮਹਾਰਾਜ ! ਮੈਨੂੰ ਲਹਿਣਾ ਕਹਿੰਦੇ ਨੇ ।" ਨਾਂ ਸੁਣ ਕੇ ਗੁਰੂ ਜੀ ਕਹਿਣ ਲੱਗੇ, "ਤੂੰ ਲਹਿਣਾ ਹੈ, ਅਸਾਂ ਤੇਰਾ ਦੇਣਾ ਹੈ । ਲਹਿਣੇਦਾਰ ਘੋੜੀ 'ਤੇ ਚੜ੍ਹ ਕੇ ਹੀ ਆਇਆ ਕਰਦੇ ਹਨ । ਕੋਈ ਭਰਮ ਨਾ ਕਰ ।"

ਫਿਰ ਗੁਰੂ ਜੀ ਨੇ ਹਾਲ-ਚਾਲ ਪੁੱਛ ਕੇ ਸਿੱਖੀ ਰਹਿਤ ਬਾਰੇ ਬਚਨ ਕੀਤੇ । ਸ੍ਰੀ ਲਹਿਣਾ ਜੀ ਦੀ ਨਿਸ਼ਾ ਹੋ ਗਈ । ਉਹਨਾਂ ਨੂੰ ਯਕੀਨ ਹੋ ਗਿਆ ਕਿ ਜੋ ਕੁਝ ਇਸ ਦਰ ਤੋਂ ਮਿਲ ਸਕਦਾ ਹੈ, ਉਹ ਕਿਸੇ ਦੇਵੀ ਪਾਸੋਂ ਨਹੀਂ ਮਿਲ ਸਕਦਾ । ਉਹਨਾਂ ਨੇ ਇਥੇ ਹੀ ਟਿਕਣ ਤੇ ਇਥੋਂ ਦੇ ਹੀ ਹੋ ਰਹਿਣ ਦਾ ਫੈਸਲਾ ਕਰ ਲਿਆ । ਉਹਨਾਂ ਨੇ ਹੱਥ ਜੋੜ ਕੇ ਸਿੱਖੀ ਦੀ ਦਾਤ ਮੰਗੀ । ਗੁਰੂ ਜੀ ਨੇ ਉਹਨਾਂ ਨੂੰ ਨਾਮ ਦਾਨ ਦਿੱਤਾ । ਸੰਗ ਦੇ ਸਾਥੀ ਸੱਦਣ ਆਏ, ਤਾਂ ਸ੍ਰੀ ਲਹਿਣਾ ਜੀ ਨੇ ਕਿਹਾ, "ਤੁਸੀਂ ਜਾਓ ਮਿੱਤਰੋ ! ਮੈਨੂੰ ਤਾਂ ਟਿਕਾਣਾ ਲੱਭ ਪਿਆ ਹੈ ।"

ਸ੍ਰੀ ਲਹਿਣਾ ਜੀ ਕੁਝ ਦਿਨ ਓਥੇ ਗੁਰ-ਉਪਦੇਸ਼ ਸੁਣਦੇ, ਨਾਮ ਜਪਦੇ ਤੇ ਸੇਵਾ ਕਰਦੇ ਰਹੇ । ਫਿਰ ਗੁਰੂ ਜੀ ਨੇ ਆਗਿਆ ਕੀਤੀ ਕਿ ਘਰ ਦਾ ਪ੍ਰਬੰਧ ਕਰਕੇ ਫਿਰ ਆ ਜਾਣਾ । ਹੁਕਮ ਮੰਨ ਕੇ ਸ੍ਰੀ ਲਹਿਣਾ ਜੀ ਖਡੂਰ ਗਏ, ਘਰ ਦੇ ਵਿਹਾਰ ਦਾ ਪ੍ਰਬੰਧ ਕੀਤਾ ਅਤੇ ਵਾਪਸ ਕਰਤਾਰਪੁਰ ਪੁੱਜ ਗਏ ।



# ਗੁਰੂ-ਮਿਲਾਪ ਤੋਂ ਮਗਰੋਂ

**ਸੇਵਾ ਤੇ ਭਗਤੀ**–ਸ੍ਰੀ ਕਰਤਾਰਪੁਰ ਜਾਂਦਿਆਂ ਗੁਰੂ ਕੇ ਲੰਗਰ ਲਈ ਉਹ ਸਵਾ ਮਣ ਲੂਣ ਦੀ ਪੰਡ ਆਪਣੇ ਸਿਰ 'ਤੇ ਚੁੱਕ ਕੇ ਲੈ ਗਏ । ਪੰਡ ਰੱਖਣ ਮਗਰੋਂ ਉਹ ਗੁਰੂ ਜੀ ਨੂੰ ਖੇਤਾਂ ਵਿੱਚ ਜਾ ਮਿਲੇ । ਗੁਰੂ ਜੀ ਸਿੱਖਾਂ ਸਮੇਤ ਝੋਨੇ ਵਿੱਚੋਂ ਘਾਹ-ਬੂਟ ਕੱਢ ਰਹੇ ਸਨ । ਸ੍ਰੀ ਲਹਿਣਾ ਜੀ ਵੀ ਉਸੇ ਕੰਮ ਲੱਗ ਪਏ । ਕੁਝ ਚਿਰ ਮਗਰੋਂ ਗੁਰੂ ਜੀ

ਨੇ ਹੁਕਮ ਕੀਤਾ, "ਘਾਹ ਦੀ ਪੰਡ ਚੁੱਕ ਪਸ਼ੂਆਂ ਲਈ ਲੈ ਚੱਲੋ।"

ਸ੍ਰੀ ਲਹਿਣਾ ਜੀ ਨੇ ਗਿੱਲੇ ਚੋਂਦੇ ਘਾਹ ਦੀ ਪੰਡ ਚੁੱਕ ਲਈ। ਤੁਬਕੇ ਡਿੱਗ ਡਿੱਗ ਕੇ ਰੇਸ਼ਮੀ ਲਿਬਾਸ ਉਤੇ ਪੈ ਕੇ ਦਾਗ ਪਾਈ ਗਏ, ਪਰ ਲਹਿਣਾ ਜੀ ਸਤਿ ਨਾਮੁ ਦਾ ਜਾਪ ਕਰਦੇ ਤੁਰੇ ਗਏ। ਮਗਰੋਂ ਮਾਤਾ ਸੁਲੱਖਣੀ ਜੀ ਨੇ ਗੁਰੂ ਜੀ ਨੂੰ ਕਿਹਾ, "ਪਹਿਲਾਂ ਇਹ ਗੱਭਰੂ ਲੂਣ ਦੀ ਪੰਡ ਏਡੀ ਦੂਰੋਂ ਚੁੱਕ ਕੇ ਲਿਆਇਆ, ਫਿਰ ਆਪ ਨੇ ਗਿੱਲੇ ਚੋਂਦੇ ਘਾਹ ਦੀ ਪੰਡ ਚੁਕਾ ਦਿੱਤੀ। ਵੇਖੋ ਖਾਂ, ਇਸ ਦੇ ਰੇਸ਼ਮੀ ਕੱਪੜੇ ਕਿਸ ਤਰ੍ਹਾਂ ਚਿੱਕੜ ਦੇ ਛਿੱਟਿਆਂ ਨਾਲ ਭਰ ਗਏ ਹਨ!"

ਗੁਰੂ ਨਾਨਕ ਦੇਵ ਜੀ—'ਇਸ ਗੱਭਰੂ ਨੇ ਭਾਰ ਚੁੱਕਣਾ ਹੈ। ਇਹ ਚਿੱਕੜ ਇਸ ਲਈ ਕੇਸਰ ਹੋ ਗਿਆ, ਇਹ ਘਾਹ-ਬੂਟ ਦੀ ਪੰਡ ਨਹੀਂ, ਇਹ ਦੀਨ ਦੁਨੀ ਦਾ ਛਤ੍ਰ ਹੈ। ਵੇਖਿਓ ਤਾਂ ਸਹੀ ਕਰਤਾਰ ਦੇ ਰੰਗ!'

ਸ੍ਰੀ ਲਹਿਣਾ ਜੀ ਗੁਰੂ ਜੀ ਦੇ ਹੁਕਮੀ ਸਿੱਖ ਬਣ ਕੇ ਸੇਵਾ ਕਰਨ ਲੱਗ ਪਏ। ਹਰ ਵੇਲੇ ਨਾਮ ਜਪਦੇ ਤੇ ਕਿਰਤ ਕਰਦੇ ਰਿਹਾ ਕਰਨ। ਗੁਰੂ ਜੀ ਜੋ ਵੀ ਹੁਕਮ ਕਰਦੇ, ਉਹ 'ਸਤਿ ਬਚਨ' ਕਹਿ ਕੇ ਉਸ ਦੀ ਪਾਲਨਾ ਕਰਦੇ। ਨਾ ਹੀ ਅੱਗੋਂ ਕੋਈ ਸਵਾਲ ਪੁੱਛਦੇ ਤੇ ਨਾ ਹੀ ਰਤੀ ਜਿੰਨਾ ਮੋੜ-ਘੋੜ ਜਾਂ ਜੱਕੋ-ਤੱਕਾ ਕਰਦੇ।

ਜਾਣੀ-ਜਾਣ ਗੁਰੂ ਜੀ ਨੇ ਤਾਂ ਪਹਿਲੇ ਦਿਨ ਹੀ ਵੇਖ ਲਿਆ ਕਿ ਸਾਡੇ ਮਗਰੋਂ, ਗੁਰ-ਗੱਦੀ ਦੀ ਸੇਵਾ ਸ੍ਰੀ ਲਹਿਣਾ ਜੀ ਸੰਭਾਲਣਗੇ, ਪਰ ਸਭ ਨੂੰ ਯਕੀਨ ਕਰਾਉਣ ਲਈ ਅਤੇ ਸ੍ਰੀ ਲਹਿਣਾ ਜੀ ਨੂੰ ਗੁਰਸਿੱਖੀ ਦਾ ਸਬਕ ਚੰਗੀ ਤਰ੍ਹਾਂ ਪੱਕਾ ਕਰਵਾਉਣ ਲਈ ਆਪ ਨੇ ਕਈ ਵੇਰ ਹੋਰਨਾਂ ਸਿੱਖਾਂ ਦੇ ਨਾਲ ਹੀ ਉਹਨਾਂ ਦੀ ਵੀ ਪ੍ਰੀਖਿਆ ਕੀਤੀ। ਹਰ ਵੇਰ ਬਾਕੀ ਦੇ ਸੱਭੇ ਪ੍ਰੀਖਿਆ ਵਿਚ ਰਹਿ ਜਾਂਦੇ; ਕੇਵਲ ਸ੍ਰੀ ਲਹਿਣਾ ਜੀ ਹੀ ਪੂਰੇ ਉਤਰਦੇ।

**ਪ੍ਰੀਖਿਆ**—ਇਕ ਦਿਨ ਸਿਆਲ ਦੀ ਰੁੱਤ ਸੀ ਤੇ ਠੱਕਾ ਵਗ ਰਿਹਾ ਸੀ। ਗੁਰੂ ਜੀ ਰਾਵੀ 'ਤੇ ਇਸ਼ਨਾਨ ਕਰਨ ਲੱਗ ਗਏ। ਆਪ ਦੇ ਨਾਲ ਬਾਬਾ ਬੁੱਢਾ, ਭਾਈ ਭਗੀਰਥ, ਭਾਈ ਅਜਿੱਤਾ, ਭਾਈ ਸਾਧਾਰਨ ਤੇ ਸ੍ਰੀ

ਲਹਿਣਾ ਜੀ ਸਨ । ਮੀਂਹ ਵਰ੍ਹਨ ਲੱਗ ਪਿਆ । ਬਾਕੀ ਦੇ ਸਾਥੀ ਸਭ ਮੁੜ ਗਏ, ਪਰ ਲਹਿਣਾ ਜੀ ਰਾਵੀ ਦੇ ਕੰਢੇ ਖੜ੍ਹੇ ਰਹੇ । ਜਦ ਗੁਰੂ ਜੀ ਇਸ਼ਨਾਨ ਕਰ ਕੇ ਬਾਹਰ ਨਿਕਲੇ, ਤਾਂ ਉਹਨਾਂ ਨੇ ਕਿਹਾ, "ਹੋਰ ਚਲੇ ਗਏ, ਤੁਸੀਂ ਕਿਉਂ ਨਾ ਗਏ ?" ਸ੍ਰੀ ਲਹਿਣਾ ਜੀ ਨੇ ਉੱਤਰ ਦਿੱਤਾ, "ਆਪ ਦਾ ਸੇਵਕ ਹਾਂ । ਸੇਵਕ ਦਾ ਕੰਮ ਨਹੀਂ ਕਿ ਖਸਮ ਨੂੰ ਛੱਡ ਕੇ ਚਲਿਆ ਜਾਵੇ ।"

ਇਕ ਵੇਰ ਗੁਰੂ ਜੀ ਨੇ ਸਿੱਖਾਂ ਦੀ ਪ੍ਰੀਖਿਆ ਵਾਸਤੇ 'ਧਾਣਕ ਰੂਪ' ਧਾਰਿਆ, ਅਰਥਾਤ ਸ਼ਿਕਾਰੀ ਦਾ ਭੇਸ ਬਣਾਇਆ । ਜਾਂਗਲੀਆਂ ਜਿਹੇ ਕੱਪੜੇ ਪਾ ਲਏ; ਲੱਕ ਨਾਲ ਛੁਰਾ ਬੰਨ੍ਹ ਲਿਆ; ਕੁੱਤੇ ਮਗਰ ਲਾ ਲਏ ਅਤੇ ਜੰਗਲ ਵੱਲ ਨੂੰ ਤੁਰ ਪਏ । ਕੁਝ ਸਿੱਖ ਤਾਂ ਇਹ ਰੂਪ ਵੇਖ ਕੇ ਹੀ ਡਰ ਗਏ, ਹੋਰ ਬਹੁਤੇ ਉਹਨਾਂ ਦੇ ਕਰੜੇ ਤੇ ਅਨੋਖੇ ਬਚਨ ਸੁਣ ਕੇ ਡੋਲ ਗਏ ਤੇ ਮੁੜ ਆਏ । ਕਈਆਂ ਨੇ ਕਿਹਾ, "ਗੁਰੂ ਜੀ ਮਸਤਾਨੇ ਹੋ ਗਏ ਹਨ ।" ਕੁਝ ਦੂਰ ਜਾਣ ਤੀਕ ਸ੍ਰੀ ਲਹਿਣਾ ਜੀ ਤੋਂ ਬਿਨਾਂ ਬਾਕੀ ਸੱਭੇ ਸਿੱਖ ਮੁੜ ਗਏ । ਗੁਰੂ ਜੀ ਨੇ ਕਿਹਾ, "ਹੋਰ ਸਭ ਚਲੇ ਗਏ, ਤੁਸੀਂ ਕਿਉਂ ਨਾ ਗਏ ?" ਅੱਗੋਂ ਸ੍ਰੀ ਲਹਿਣਾ ਜੀ ਬੋਲੇ, "ਸੱਚੇ ਪਾਤਸ਼ਾਹ, ਉਹਨਾਂ ਦਾ ਪਿੱਛੇ ਕੁਝ, ਜਾਂ ਕੋਈ ਹੋਵੇਗਾ, ਮੇਰਾ ਤਾਂ ਆਪ ਤੋਂ ਬਿਨਾਂ ਕੁਝ ਵੀ ਨਹੀਂ ਤੇ ਕੋਈ ਵੀ ਨਹੀਂ । ਮੈਂ ਕਿੱਥੇ ਜਾਂਦਾ ਤੇ ਕੀਹਦੇ ਪਾਸ ਜਾਂਦਾ ?"

ਇਕ ਦਿਨ ਗੁਰੂ ਜੀ ਜੰਗਲ ਵਿੱਚ ਜਾ ਰਹੇ ਸਨ । ਅੱਗੇ ਇਕ ਮੁਰਦਾ ਪਿਆ ਹੋਇਆ ਜਾਪਿਆ । ਗੁਰੂ ਜੀ ਨੇ ਸਿੱਖਾਂ ਨੂੰ ਕਿਹਾ, "ਇਹ ਮੁਰਦਾ ਖਾਓ ।" ਹੋਰ ਸਾਰੇ ਸਿੱਖ ਤਾਂ ਗੁਰੂ ਜੀ ਵੱਲ ਬਿਟਰ-ਬਿਟਰ ਵੇਖਦੇ ਰਹੇ, ਪਰ ਸ੍ਰੀ ਲਹਿਣਾ ਜੀ ਝੱਟ ਬਹਿ ਗਏ ਤੇ ਕਹਿਣ ਲੱਗੇ, "ਜੀ ਕਿਹੜੇ ਪਾਸਿਓਂ ਖਾਵਾਂ ?" ਗੁਰੂ ਜੀ ਨੇ ਕਿਹਾ, "ਪੈਰਾਂ ਵਾਲੇ ਪਾਸਿਓਂ ।" ਸ੍ਰੀ ਲਹਿਣਾ ਜੀ ਚਾਦਰ ਚੁੱਕ ਕੇ ਖਾਣ ਲੱਗੇ ਤਾਂ ਅੱਗੇ ਮੁਰਦਾ ਹੈ ਹੀ ਨਹੀਂ ਸੀ ।

ਇਕ ਰਾਤ ਜ਼ੋਰ ਦਾ ਮੀਂਹ ਵਰ੍ਹ ਰਿਹਾ ਸੀ । ਗੁਰਦੁਆਰੇ ਦੀ ਕੰਧ ਡਿੱਗ ਪਈ । ਗੁਰੂ ਜੀ ਨੇ ਸਿੱਖਾਂ ਨੂੰ ਵਾਰੋ-ਵਾਰੀ ਕਿਹਾ, "ਕੰਧ ਬਣਾਓ।"

ਪਰ ਵਰ੍ਹਦੇ ਮੀਂਹ ਵਿੱਚ ਕੱਚੀ ਕੰਧ ਕੌਣ ਬਣਾਵੇ ? ਅੱਗੋਂ ਕਹਿਣ ਲੱਗੇ, "ਜੀ, ਦਿਨ ਚੜ੍ਹ ਲੈਣ ਦਿਓ ਤੇ ਮੀਂਹ ਹਟ ਲੈਣ ਦਿਓ। ਵਰ੍ਹਦੇ ਮੀਂਹ ਵਿੱਚ ਕੱਚੀ ਕੰਧ ਠਹਿਰਨੀ ਨਹੀਂ। ਜਦੋਂ ਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਕਿਹਾ ਤਾਂ ਉਹ ਸਤਿ ਨਾਮੁ ਆਖ ਕੇ ਕੰਧ ਬਨਾਉਣ ਲੱਗ ਪਏ। ਕੱਚੀ ਕੰਧ ਮੀਂਹ ਨਾਲ ਨਾਲੋ-ਨਾਲ ਡਿੱਗਦੀ ਜਾਵੇ; ਉਹ ਮੁੜ ਮੁੜ ਬਣਾਈ ਜਾਣ। ਉਹ ਕਹਿਣ, "ਮੈਂ ਤਾਂ ਹੁਕਮ ਮੂਜਬ ਕੰਮ ਕਰਨਾ ਹੈ। ਸਿੱਟਾ ਗੁਰੂ ਜੀ ਦੇ ਵੱਸ ਹੈ।"

ਇਕ ਵੇਰ ਗੁਰੂ ਜੀ ਨੇ ਰਾਤ ਵੇਲੇ ਆਪਣੇ ਸਿੱਖਾਂ ਤੇ ਪੁੱਤਰਾਂ ਨੂੰ ਕਿਹਾ, "ਕੱਪੜੇ ਧੋ ਲਿਆਓ।" ਸਿੱਖਾਂ ਨੇ ਕਿਹਾ, "ਜੀ ਦਿਨ ਤਾਂ ਚੜ੍ਹ ਲੈਣ ਦਿਓ।" ਪੁੱਤਰਾਂ ਨੇ ਕਿਹਾ, "ਜੇ ਅਸੀਂ ਹੀ ਕੱਪੜੇ ਧੋਣੇ ਹਨ, ਤਾਂ ਇੰਨੇ ਸਾਰੇ ਸਿੱਖ ਕਾਹਦੇ ਲਈ ਹਨ ?" ਪਰ ਹੁਕਮੀ ਬੰਦੇ ਸ੍ਰੀ ਲਹਿਣਾ ਜੀ ਕੱਪੜੇ ਲੈ ਕੇ ਰਾਵੀ 'ਤੇ ਚਲੇ ਗਏ ਅਤੇ ਇਉਂ ਧੋ ਲਿਆਏ, ਜਿਵੇਂ ਦਿਨ ਦੇ ਚਾਨਣੇ ਧੋਈਦੇ ਹਨ।

**ਗੁਰ-ਗੱਦੀ**—ਅਜਿਹੀਆਂ ਪ੍ਰੀਖਿਆਵਾਂ ਤੋਂ ਤੇ ਸ੍ਰੀ ਲਹਿਣਾ ਜੀ ਕਿਰਤ ਕਰਨ ਤੇ ਨਾਮ ਜਪਣ ਤੇ ਨਿੱਤ ਦੇ ਵਿਹਾਰ ਤੋਂ ਅਤੇ ਉਹਨਾਂ ਦੇ ਮਿੱਠੇ ਸ਼ਰਧਾ ਭਰੇ ਸੁਭਾਅ ਤੋਂ ਗੁਰੂ ਜੀ ਨੂੰ ਨਿਸਚਾ ਹੋ ਗਿਆ ਕਿ ਸ੍ਰੀ ਲਹਿਣਾ ਜੀ ਗੁਰ-ਗੱਦੀ ਦੀਆਂ ਜ਼ਿੰਮੇਵਾਰੀਆਂ ਸੰਭਾਲ ਲੈਣਗੇ। ਉਹਨਾਂ ਨੇ ਹਾੜ ਵਦੀ ੧੩ ਸੰਮਤ ੧੫੯੬ (੧੭ ਹਾੜ) ਦੇ ਦਿਨ ਸ੍ਰੀ ਲਹਿਣਾ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਪਾਸੋਂ ਉਹਨਾਂ ਨੂੰ ਗੁਰਿਆਈ ਦਾ ਤਿਲਕ ਲਵਾਇਆ ਤੇ ਉਹਨਾਂ ਨੂੰ ਸ੍ਰੀ ਲਹਿਣਾ ਤੋਂ ਗੁਰੂ ਅੰਗਦ ਦੇਵ ਬਣਾ ਦਿੱਤਾ।

ਫਿਰ ਹੁਕਮ ਹੋਇਆ ਕਿ ਤੁਸੀਂ ਹਾਲਾਂ ਖਡੂਰ ਸਾਹਿਬ ਜਾ ਰਹੋ। ਉਹਨਾਂ ਦਾ ਵਿਛੜਨ ਨੂੰ ਤਾਂ ਜੀਅ ਨਹੀਂ ਸੀ ਕਰਦਾ, ਪਰ ਹੁਕਮ ਦੇ ਬੱਧੇ ਚਲੇ ਗਏ। ਉਥੇ ਚੰਦ ਤੋਂ ਵਿਛੜੇ ਚਕੋਰ ਵਾਕੁਰ ਬਿਹਬਲ ਹੋਏ ਦਿਨ ਕੱਟਦੇ ਤੇ ਨਾਮ ਜਪਦੇ ਰਹੇ। ਤਿੰਨ ਵੇਰ ਗੁਰੂ ਨਾਨਕ ਦੇਵ ਜੀ ਉਹਨਾਂ ਨੂੰ ਦਰਸ਼ਨ ਦੇਣ ਗਏ।

# ਗੁਰਿਆਈ ਦਾ ਸਮਾਂ

ਜਦ ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾ ਗਏ ਤਾਂ ਬਾਬਾ ਬੁੱਢਾ ਜੀ ਆਦਿਕ ਸਿੱਖ ਖਡੂਰ ਆ ਗਏ । ਗੁਰੂ ਅੰਗਦ ਦੇਵ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲ ਲਈ । ਸੰਗਤਾਂ ਦੂਰੋਂ ਦੂਰੋਂ ਆਉਣ ਲੱਗ ਪਈਆਂ । ਦੋਵੇਂ ਵੇਲੇ ਕੀਰਤਨ ਹੁੰਦਾ ਤੇ ਸਭ ਲਈ ਖੁੱਲ੍ਹਾ ਲੰਗਰ ਚਲਦਾ ਪਰ ਗੁਰੂ ਜੀ ਆਪ ਮੁੰਞ ਦਾ ਵਾਣ ਵਟਦੇ ਸਨ ਤੇ ਉਸ ਦੀ ਵਟਕ ਤੋਂ ਆਪਣਾ ਤੇ ਪਰਿਵਾਰ ਦਾ ਨਿਰਬਾਹ ਕਰਦੇ ਸਨ।

**ਹਮਾਯੂੰ**—ਸੰਮਤ ੧੫੯੭ ਵਿਚ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਹਮਾਯੂੰ ਬਾਦਸ਼ਾਹ ਪੰਜਾਬ ਵਿੱਚੋਂ ਦੀ ਲੰਘ ਰਿਹਾ ਸੀ । ਉਹ ਪੀਰਾਂ ਫਕੀਰਾਂ ਦੀਆਂ ਦੁਆਈਂ ਪ੍ਰਾਪਤ ਕਰਨ ਦਾ ਚਾਹਵਾਨ ਸੀ । ਉਹ ਗੁਰੂ ਅੰਗਦ ਦੇਵ ਜੀ ਪਾਸ ਖਡੂਰ ਆਇਆ । ਗੁਰੂ ਜੀ ਵਾਹਿਗੁਰੂ ਦੇ ਧਿਆਨ ਵਿੱਚ ਬੈਠੇ ਸਨ । ਉਹਨਾਂ ਨੇ ਉਸ ਵੱਲ ਖਾਸ ਗਹੁ ਨਾ ਕੀਤਾ। ਹਮਾਯੂੰ ਗੁੱਸੇ ਵਿੱਚ ਆ ਕੇ ਗੁਰੂ ਜੀ ਨੂੰ ਮਾਰਨ ਲਈ ਮਿਆਨੋਂ ਤਲਵਾਰ ਕੱਢਣ ਲੱਗਾ । ਗੁਰੂ ਜੀ ਨੇ ਕਿਹਾ, "ਜਿਹੜੀ ਤਲਵਾਰ ਫ਼ਕੀਰਾਂ 'ਤੇ ਖਿੱਚਣ ਲੱਗਾ ਹੈਂ, ਇਹ ਸ਼ੇਰ ਸ਼ਾਹ ਦਾ ਟਾਕਰਾ ਕਰਨ ਵੇਲੇ ਕਿੱਥੇ ਸੀ ?" ਹਮਾਯੂੰ ਸ਼ਰਮਿੰਦਾ ਹੋ ਗਿਆ । ਉਸ ਨੇ ਗੁਰੂ ਜੀ ਤੋਂ ਮਾਫੀ ਮੰਗੀ । ਗੁਰੂ ਜੀ ਨੇ ਅਸ਼ੀਰਵਾਦ (ਅਸੀਸ) ਦਿੱਤੀ ।

**ਸ਼ਿਵਨਾਥ ਤਪਾ**—ਉਨ੍ਹੀਂ ਦਿਨੀਂ ਖਡੂਰ ਵਿਚ ਸ਼ਿਵਨਾਥ ਨਾਂ ਦਾ ਇਕ ਤਪਾ ਜਾਂ ਜੋਗੀ ਰਹਿੰਦਾ ਸੀ । ਉਹ ਗੁਰੂ ਜੀ ਨਾਲ ਅੰਦਰੋਂ ਵੈਰ ਰੱਖਦਾ ਸੀ, ਕਿਉਂਕਿ ਉਹਨਾਂ ਦੇ ਉਪਦੇਸ਼ ਦੇ ਕਾਰਨ ਲੋਕੀਂ ਉਸ ਨੂੰ ਮੰਨਣੋਂ ਹਟਦੇ ਜਾਂਦੇ ਸਨ । ਇਕ ਸਾਲ ਡਾਢੀ ਔੜ ਲੱਗੀ; ਲੋਕੀਂ ਬਹੁਤ ਘਬਰਾਏ । ਜੋਗੀ ਨੂੰ ਮੌਕਿਆ ਮਿਲ ਗਿਆ ਲੋਕਾਂ ਨੂੰ ਗੁਰੂ ਜੀ ਦੇ ਵਿਰੁੱਧ ਕਰਨ ਦਾ । ਉਹ ਲੋਕਾਂ ਨੂੰ ਕਹਿਣ ਲੱਗਾ, "ਮੀਂਹ ਕੀ ਪਵੇ, ਇਥੇ ਤਾਂ ਅਨਰਥ ਹੋ ਰਿਹਾ ਹੈ ! ਇਕ ਗ੍ਰਿਹਸਥੀ ਆਦਮੀ ਨੂੰ ਤੁਸੀਂ ਗੁਰੂ ਮੰਨੀ ਬੈਠੇ ਹੋ ! ਜੇ ਉਸ ਨੂੰ ਪਿੰਡੋਂ ਕੱਢ ਦਿਓ ਤਾਂ ਮੈਂ ਮੀਂਹ ਪੁਆ ਦਿਆਂਗਾ।"

ਲੋਕੀ ਝਾਂਸੇ ਵਿੱਚ ਆ ਗਏ । ਜਾ ਕੇ ਗੁਰੂ ਜੀ ਨੂੰ ਕਹਿਣ ਲੱਗੇ ਕਿ ਜੇ ਤੁਸੀਂ ਇਥੋਂ ਚਲੇ ਜਾਓ, ਤਾਂ ਮੀਂਹ ਪੈ ਜਾਵੇ ਤੇ ਸਾਡਾ ਭਲਾ ਹੋ ਜਾਵੇ । ਗੁਰੂ ਜੀ ਨੇ ਕਿਹਾ ਕਿ ਮੀਂਹ ਪਾਉਣਾ ਤਾਂ ਰੱਬ ਦੇ ਵੱਸ ਹੈ। ਪਰ ਜੇ ਮੇਰੇ ਗਿਆਂ ਤੁਹਾਡਾ ਭਲਾ ਹੋ ਜਾਵੇ, ਤਾਂ ਮੈਂ ਤਿਆਰ ਹਾਂ । ਗੁਰੂ ਜੀ ਖਡੂਰੋਂ ਚਲੇ ਗਏ । ਜੋਗੀ ਬਥੇਰੇ ਮੰਤਰ ਟੂਣੇ ਕਰ ਰਿਹਾ, ਪਰ ਮੀਂਹ ਨਾ ਪਿਆ । ਓਨੇ ਚਿਰ ਨੂੰ ਸ੍ਰੀ ਅਮਰਦਾਸ ਜੀ, ਗੁਰੂ ਜੀ ਦੇ ਦਰਸ਼ਨਾਂ ਨੂੰ ਖਡੂਰ ਆਏ । ਜਦ ਉਹਨਾਂ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਏ । ਉਹਨਾਂ ਨੇ ਲੋਕਾਂ ਨੂੰ ਕਿਹਾ, "ਜੋਗੀ ਨੇ ਤੁਹਾਥੋਂ ਭਾਰੀ ਭੁੱਲ ਕਰਾਈ ਹੈ । ਇਹ ਮੀਂਹ ਨਹੀਂ ਪਵਾ ਸਕਦਾ । ਜਿਸ ਸੱਚੇ ਗੁਰੂ ਨੂੰ ਤੁਸਾਂ ਉਸ ਦੇ ਆਖੇ ਲੱਗ ਕੇ ਪਿੰਡੋਂ ਕੱਢ ਦਿੱਤਾ ਹੈ, ਉਹ ਮੀਂਹ ਪਾਉਣ ਦੀ ਸਮਰੱਥਾ ਰੱਖਦੇ ਹਨ । ਜੇ ਤੁਸੀਂ ਸੱਚੇ ਦਿਲੋਂ ਆਪਣੀ ਇਹ ਭੁੱਲ ਮੰਨੋ ਅਤੇ ਉਹਨਾਂ ਦਾ ਨਾਂ ਲੈ ਕੇ ਜੇ ਮੀਂਹ ਮੰਗੋ, ਤਾਂ ਮੀਂਹ ਜ਼ਰੂਰ ਪਵੇਗਾ ।"

ਲੋਕਾਂ ਨੇ ਕਿਹਾ ਕਿ ਅਸਾਂ ਠੀਕ ਹੀ ਭਾਰੀ ਭੁੱਲ ਕੀਤੀ ਹੈ । ਫੇਰ ਉਹ 'ਧੰਨ ਗੁਰੂ ਅੰਗਦ, ਧੰਨ ਗੁਰੂ ਅੰਗਦ' ਕਹਿਣ ਲੱਗ ਪਏ । ਉਸੇ ਵੇਲੇ ਕਾਲੀਆਂ ਘਟਾਂ ਚੜ੍ਹ ਆਈਆਂ । ਮਿੰਟਾਂ ਵਿੱਚ ਰੇਲ ਪੇਲ ਹੋ ਗਈ । ਔੜ ਮੁੱਕ ਗਈ । ਜਹਾਨ ਵੱਸ ਪਿਆ ।

ਹੁਣ ਕੁਝ ਗੱਭਰੂ ਤਪੇ ਉਦਾਲੇ ਹੋ ਗਏ । ਉਹ ਕਹਿਣ, "ਤੂੰ ਪਾਖੰਡੀ ਹੈਂ ! ਝੂਠਾ ਹੈਂ ! ਤੂੰ ਸਾਥੋਂ ਵੱਡੀ ਭੁੱਲ ਕਰਵਾਈ ਹੈ । ਚੱਲ ਨਿਕਲ ਸਾਡੇ ਪਿੰਡੋਂ, ਪਖੰਡੀਆ !" ਇਹ ਆਖ ਕੇ ਉਹਨਾਂ ਧੱਕੇ ਮਾਰਨੇ ਸ਼ੁਰੂ ਕਰ ਦਿੱਤੇ । ਉਹ ਡਿੱਗ ਪਿਆ, ਤਾਂ ਉਸ ਨੂੰ ਟੰਗਾਂ ਤੋਂ ਫੜ ਕੇ ਘਸੀਟਣ ਲੱਗ ਪਏ । ਇਸ ਤਰ੍ਹਾਂ ਰੋਲ ਰੋਲ ਕੇ ਉਹਨਾਂ ਨੇ ਤਪੇ ਨੂੰ ਮਾਰ ਦਿੱਤਾ ।

ਜਦ ਗੁਰੂ ਅੰਗਦ ਦੇਵ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਸ੍ਰੀ ਅਮਰਦਾਸ ਜੀ ਨੂੰ ਸੱਦ ਕੇ ਕਿਹਾ, "ਤੁਹਾਨੂੰ ਆਪਣਾ ਦਿਲ ਵੱਡਾ ਕਰਨਾ ਚਾਹੀਦਾ ਹੈ । ਮਾੜਿਆਂ ਨਾਲ ਚੰਗੇ ਹੋ ਕੇ ਵਰਤਣਾ,

ਅਪਰਾਧੀਆਂ ਨੂੰ ਮਾਫ਼ ਕਰਨਾ ਤੇ ਉਹਨਾਂ ਨੂੰ ਸਿੱਧੇ (ਠੀਕ) ਰਾਹੇ ਪਾਉਣਾ ਸਿੱਖੀ ਹੈ । ਅਗਾਂਹ ਨੂੰ ਐਸੀ ਗੱਲ ਨਾ ਕਰਨੀ ।" ਆਪ ਨੇ ਲੋਕਾਂ ਨੂੰ ਕਿਹਾ, "ਤੁਸਾਂ ਪਾਪ ਕੀਤਾ ਹੈ । ਪਸਚਾਤਾਪ ਕਰੋ । ਤਪੇ ਦੇ ਨਾਂ ਦਾ ਜੱਗ ਕਰੋ ਅਤੇ ਵਾਹਿਗੁਰੂ ਪਾਸੋਂ ਭੁੱਲ ਬਖਸ਼ਾਓ ।" ਤਪੇ ਲਈ ਵੀ ਅਰਦਾਸ ਕਰੋ ਕਿ ਉਸ ਦੀ ਆਤਮਾ ਸੁਖੀ ਹੋਵੇ ।" ਪਿੰਡ ਵਾਸੀਆਂ ਨੇ ਅਜੇਹਾ ਹੀ ਕੀਤਾ ।

**ਰੱਬ ਦਾ ਭਾਣਾ ਮੰਨੋ** — ਖਡੂਰੋਂ ਤਿੰਨ ਕੁ ਕੋਹ 'ਤੇ ਭਾਈ ਜੀਵਾ ਨਾਂ ਦਾ ਇਕ ਗੁਰਸਿੱਖ ਰਹਿੰਦਾ ਸੀ । ਉਹ ਹਰ ਰੋਜ਼ ਸਵੇਰੇ ਗੁਰੂ ਕੇ ਲੰਗਰ ਲਈ ਦਹੀਂ ਤੇ ਖਿਚੜੀ ਪਹੁੰਚਾਉਂਦਾ ਸੀ । ਇਹ ਨੇਮ ਉਸ ਨੇ ਸਾਰੀ ਉਮਰ ਨਿਭਾਇਆ । ਉਸ ਦੇ ਮਗਰੋਂ ਇਹ ਸੇਵਾ ਉਸ ਦੀ ਧੀ, ਜਿਵਾਈ (ਧੀ ਦਾ ਨਾਮ) ਨੇ ਸੰਭਾਲੀ । ਇਕ ਦਿਨ ਜਦ ਉਹ ਦਹੀਂ ਖਿਚੜੀ ਲੈ ਕੇ ਤੁਰਨ ਲੱਗੀ, ਤਾਂ ਜ਼ੋਰ ਦੀ ਹਨੇਰੀ ਆ ਗਈ । ਜਿਵਾਈ ਨੇ ਰੱਬ ਅੱਗੇ ਅਰਦਾਸ ਕੀਤੀ ਕਿ ਹਨੇਰੀ ਹਟ ਜਾਵੇ ਤਾਂ ਜੁ ਮੈਂ ਸਮੇਂ ਸਿਰ ਦਹੀਂ ਖਿਚੜੀ ਲੰਗਰ ਵਿੱਚ ਪਹੁੰਚਾ ਸਕਾਂ । ਹਨੇਰੀ ਹਟ ਗਈ; ਜਿਵਾਈ ਖਡੂਰ ਜਾ ਪੁੱਜੀ ।

ਉਸ ਦਿਨ ਗੁਰੂ ਜੀ ਨੇ ਦਹੀਂ ਖਿਚੜੀ ਨਾ ਛਕੀ । ਜਿਵਾਈ ਨੇ ਕਾਰਨ ਪੁੱਛਿਆ, ਤਾਂ ਉਹ ਕਹਿਣ ਲੱਗੇ, "ਪੁੱਤਰੀ ! ਤੂੰ ਰੱਬ ਦੀ ਰਜ਼ਾ ਵਿੱਚ ਦਖ਼ਲ ਨਹੀਂ ਸੀ ਦੇਣਾ ! ਸਾਨੂੰ ਸਦਾ ਪਿਤਾ ਪਰਮਾਤਮਾ ਦੀ ਆਗਿਆ ਵਿੱਚ ਰਹਿਣਾ ਚਾਹੀਦਾ ਹੈ । ਇਸ ਹਨੇਰੀ ਨੇ ਵੀ ਕਈ ਜੀਆਂ ਦਾ ਭਲਾ ਕਰਨਾ ਸੀ ! ਸਾਨੂੰ ਰੱਬ ਦਾ ਕੀਤਾ ਖੁਸ਼ੀ ਨਾਲ ਮੰਨਣਾ ਚਾਹੀਦਾ ਹੈ ।" ਜਿਵਾਈ ਤੇ ਹੋਰ ਸਿੱਖਾਂ ਨੇ ਸਿੱਖੀ ਦਾ ਇਹ ਅਸੂਲ ਸਮਝ ਲਿਆ ਤੇ ਹਮੇਸ਼ਾਂ ਇਸ ਦੀ ਪਾਲਣਾ ਕਰਨ ਦਾ ਪ੍ਰਣ ਕੀਤਾ ।

**ਸਰੀਰਕ ਕਸਰਤ**—ਗੁਰੂ ਜੀ ਸਿੱਖਾਂ ਦੇ ਨਾ ਕੇਵਲ ਮਨਾ 'ਤੇ ਆਤਮਾ ਨੂੰ ਹੀ, ਸਗੋਂ ਸਰੀਰਾਂ ਨੂੰ ਵੀ ਨਰੋਏ ਤੇ ਬਲਵਾਨ ਬਣਾਉਣਾ ਚਾਹੁੰਦੇ ਸਨ । ਮਾੜੇ ਸਰੀਰ ਵਾਲੇ ਨੇ ਸੇਵਾ (ਘਾਲ) ਕੀ ਕਰਨੀ ਹੋਈ ? ਇਸ ਕਰਕੇ ਉਹ ਸਵੇਰ ਦੇ ਦੀਵਾਨ ਮਗਰੋਂ ਗੱਭਰੂਆਂ ਦੇ ਘੋਲ ਕਰਾਇਆ

ਕਰਦੇ ਸਨ। ਉਸ ਭਲਵਾਨੀ ਅਖਾੜੇ ਦੀ ਥਾਂ ਹੁਣ ਗੁਰਦੁਆਰਾ ਮੱਲ ਅਖਾੜਾ ਹੈ।

**ਗੁਰਬਾਣੀ ਦੀ ਸੰਭਾਲ**--ਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਜਨਮ ਸਾਖੀ,ਭਾਈ ਪੈੜੇ ਮੋਖੇ ਪਾਸੋਂ ਗੁਰਮੁਖੀ ਅੱਖਰਾਂ ਵਿੱਚ ਲਿਖਵਾਈ। ਗੁਰਬਾਣੀ ਤੇ ਗੁਰ ਇਤਿਹਾਸ ਦੀ ਸੰਭਾਲ ਦਾ ਪਹਿਲਾ ਉੱਦਮ ਆਪ ਨੇ ਹੀ ਕੀਤਾ। ਇਸੇ ਮਤਲਬ ਲਈ ਉਹਨਾਂ ਨੇ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ।

ਸੱਚ-ਖੰਡ ਵਾਪਸੀ ਦਾ ਸਮਾਂ ਨੇੜੇ ਆਇਆ ਵੇਖ ਕੇ ਗੁਰੂ ਅੰਗਦ ਦੇਵ ਜੀ ਨੇ ਚੇਤ ਸੁਦੀ ੪ (੩ ਵੈਸਾਖ) ਸੰਮਤ ੧੬੦੯ ਮੁਤਾਬਕ ੨੯ ਮਾਰਚ ੧੫੫੨ ਨੂੰ ਸ੍ਰੀ ਅਮਰਦਾਸ ਜੀ ਦੇ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀਂ ਪਾਸੋਂ ਉਹਨਾਂ ਨੂੰ ਗੁਰਿਆਈ ਦਾ ਤਿਲਕ ਲਵਾਇਆ। ਇਸ ਮਗਰੋਂ ਉਸੇ ਦਿਨ ਆਪ ਜੋਤੀ-ਜੋਤਿ ਸਮਾ ਗਏ।



# ਸ੍ਰੀ ਗੁਰੂ ਅਮਰਦਾਸ ਜੀ

# ਦੀ

# ਜਗਤ-ਫੇਰੀ ਦਾ ਸੰਖੇਪ

**ਜਨਮ ਦਿਨ–** ਵੈਸਾਖ ਸੁਦੀ ੧੪ (੮ ਜੇਠ) ਸੰਮਤ ੧੫੩੬ ਮੁਤਾਬਿਕ ੫ ਮਈ ਸੰਨ ੧੪੭੯।

**ਜਨਮ ਅਸਥਾਨ–** ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ।

**ਮਾਤਾ-ਪਿਤਾ–** ਪਿਤਾ ਸ੍ਰੀ ਤੇਜ ਭਾਨ ਜੀ, ਮਾਤਾ ਸੁਲੱਖਣੀ (ਲਖਮੀ) ਜੀ।

**ਵਿਆਹ–** ੧੧ ਮਾਘ ੧੫੫੯ ਨੂੰ ਸਣਖਤਰੇ ਪਿੰਡ, ਸ੍ਰੀ ਦੇਵੀ ਚੰਦ ਬਹਿਲ (ਖੱਤਰੀ) ਦੀ ਧੀ, ਬੀਬੀ ਰਾਮ ਕੌਰ ਜੀ ਨਾਲ।

**ਔਲਾਦ–** ਬਾਬਾ ਮੋਹਰੀ ਤੇ ਬਾਬਾ ਮੋਹਨ ਦੋ ਸਪੁੱਤਰ ਅਤੇ ਬੀਬੀ ਦਾਨੀ ਤੇ ਬੀਬੀ ਭਾਨੀ ਦੋ ਸਪੁੱਤਰੀਆਂ।

**ਗੁਰੂ–ਮਿਲਾਪ–**ਸੰਮਤ ੧੫੯੭ ਨੂੰ ਖਡੂਰ ਸਾਹਿਬ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ।

**ਗੋਇੰਦਵਾਲ ਵਸਾਇਆ–**ਸੰਮਤ ੧੬੦੬ ਦੇ ਕਰੀਬ।

**ਗੁਰਿਆਈ–**ਖਡੂਰ ਸਾਹਿਬ (ਜ਼ਿਲ੍ਹਾ ਅੰਮ੍ਰਿਤਸਰ) ਚੇਤ ਸੁਦੀ ੪, (੩ ਵੈਸਾਖ) ਸੰਮਤ ੧੬੦੯, ਮੁਤਾਬਿਕ ੨੯ ਮਾਰਚ ੧੫੫੨।

**ਬਾਉਲੀ ਸਾਹਿਬ ਤਿਆਰ ਕਰਾਈ–**ਸੰਮਤ ੧੬੧੬ ਤੋਂ ੧੬੩੧ ਤੀਕ।

**ਜੋਤੀ ਜੋਤਿ ਸਮਾਏ–**ਭਾਦੋਂ ਸੁਦੀ ੧੪, (੧ ਅੱਸੂ) ਸੰਮਤ ੧੬੩੧, ਮੁਤਾਬਿਕ ੧ ਸਤੰਬਰ ਸੰਨ ੧੫੭੪, ਗੋਇੰਦਵਾਲ, ਜ਼ਿਲ੍ਹਾ ਅੰਮ੍ਰਿਤਸਰ।

# ਗੁਰੂ-ਮਿਲਾਪ ਤੋਂ ਪਹਿਲਾਂ

ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਪਿੰਡ ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਵੈਸਾਖ ਸੁਦੀ ੧੪ ਸੰਮਤ ੧੫੩੬ ਨੂੰ, ਅਰਥਾਤ ਵੈਸਾਖ ਸੰਮਤ ੧੫੩੬ ਦੀ ਪੂੰਨਿਆਂ ਤੋਂ ਇਕ ਦਿਨ ਪਹਿਲਾਂ ਹੋਇਆ। ਉਸ ਦਿਨ ਜੇਠ ਦੇ ਮਹੀਨੇ ਦੀ ਅੱਠ ਤਾਰੀਖ ਸੀ ਅਤੇ ਅੰਗਰੇਜ਼ੀ ਸਾਲ ਮੂਜਬ ਸੰਨ ੧੪੭੯ ਦੇ ਮਈ ਮਹੀਨੇ ਦੀ ੫ ਤਾਰੀਖ ਸੀ।

ਆਪ ਦੇ ਪਿਤਾ ਦਾ ਨਾਂ ਤੇਜਭਾਨ ਜੀ ਸੀ; ਭੱਲਾ ਖੱਤਰੀ ਬਰਾਦਰੀ ਵਿੱਚੋਂ ਸਨ। ਆਪ ਦੀ ਮਾਤਾ ਦਾ ਨਾਂ ਮਾਤਾ ਸੁਲੱਖਣੀ (ਲਖਮੀ) ਸੀ। ਇਹ ਦੋਵੇਂ ਜੀਅ ਬੜੇ ਧਾਰਮਿਕ ਤੇ ਸੱਚੇ ਜੀਵਨ ਵਾਲੇ ਸਨ। ਉਹਨਾਂ ਦੇ ਅਸਰ ਹੇਠ ਸ੍ਰੀ ਅਮਰਦਾਸ ਜੀ ਵੀ ਮੁੱਢ ਤੋਂ ਹੀ ਧਾਰਮਿਕ ਰੁਚੀ ਵਾਲੇ ਸਨ। ਸ੍ਰੀ ਤੇਜਭਾਨ ਜੀ ਵਾਹੀ ਤੇ ਦੁਕਾਨਦਾਰੀ ਕਰਦੇ ਸਨ। ਉਹਨਾਂ ਦੇ ਪਿੱਛੋਂ ਸ੍ਰੀ ਅਮਰਦਾਸ ਵੀ ਇਹੋ ਕੰਮ ਕਰਨ ਲੱਗ ਪਏ। ਉਹ ਘੋੜੀ ਉੱਪਰ ਸੌਦਾ ਲੱਦ ਕੇ ਪਿੰਡਾਂ ਵਿੱਚ ਫੇਰੀ ਵੀ ਲਾਇਆ ਕਰਦੇ ਸਨ।

ਆਪ ਦਾ ਵਿਆਹ ੧੧ ਮਾਘ ਸੰਮਤ ੧੫੫੯ ਨੂੰ ਸ੍ਰੀ ਦੇਵੀ ਚੰਦ ਬਹਿਲ ਖੱਤ੍ਰੀ ਦੀ ਸਪੁੱਤ੍ਰੀ ਬੀਬੀ ਰਾਮ ਕੌਰ ਜੀ ਨਾਲ ਹੋਇਆ। ਉਹਨਾਂ ਦੀ ਕੁੱਖੋਂ ਦੋ ਪੁੱਤ੍ਰ ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ ਅਤੇ ਦੋ ਧੀਆਂ ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ ਪੈਦਾ ਹੋਈਆਂ।

ਸ੍ਰੀ ਅਮਰਦਾਸ ਜੀ ਧਰਮ ਦੀ ਕਿਰਤ, ਦਾਨ-ਪੁੰਨ, ਜਪ-ਤਪ ਤੇ ਸੰਤ ਸੇਵਾ ਕਰਨ ਵਾਲੇ ਸਨ। ਆਪ ਜੀ ਨੇ ੨੦ ਵੇਰਾਂ ਗੰਗਾ ਦੀ ਯਾਤਰਾ ਕੀਤੀ। ਵੀਹਵੀਂ ਯਾਤਰਾ ਤੋਂ ਵਾਪਸ ਆਉਂਦਿਆਂ ਨੂੰ ਇਕ ਬ੍ਰਹਮਚਾਰੀ ਮਿਲਿਆ। ਕੁਝ ਸਮਾਂ ਉਸ ਨਾਲ ਸਫਰ ਕਰਦੇ ਆਏ।

ਇਕ ਦਿਨ ਉਸ ਨੇ ਆਪ ਪਾਸੋਂ ਪੁੱਛਿਆ–"ਆਪ ਦਾ ਗੁਰੂ ਕੌਣ ਹੈ ?" ਸ੍ਰੀ ਅਮਰਦਾਸ ਨੇ ਉੱਤਰ ਦਿੱਤਾ ਕਿ ਅਸਾਂ ਅਜੇ ਤੀਕ ਕੋਈ ਗੁਰੂ ਧਾਰਨ ਨਹੀਂ ਕੀਤਾ। ਇਹ ਸੁਣ ਕੇ ਉਹ ਕਹਿਣ ਲੱਗਾ–"ਮੈਂ ਤੇਰੇ ਨਿਗੁਰੇ ਦੇ ਹੱਥੋਂ ਖਾਂਦਾ ਪੀਂਦਾ ਰਿਹਾ ਹਾਂ। ਮੇਰੇ ਸਾਰੇ ਵਰਤ, ਨੇਮ, ਇਸ਼ਨਾਨ,

ਧਰਮ, ਕਰਮ ਨਸ਼ਟ ਹੋ ਗਏ। ਨਿਗੁਰੇ ਦਾ ਦਰਸ਼ਨ ਬੁਰਾ।"

ਇਹ ਕਹਿ ਕੇ ਬ੍ਰਹਮਚਾਰੀ ਤੁਰਦਾ ਹੋਇਆ। ਇਸ ਗੱਲ ਦਾ ਸ੍ਰੀ ਅਮਰਦਾਸ ਉੱਤੇ ਬਹੁਤ ਡੂੰਘਾ ਅਸਰ ਹੋਇਆ। ਉਹਨਾਂ ਦੇ ਮਨ ਵਿੱਚ ਗੁਰੂ ਧਾਰਨ ਦੀ ਤਾਂਘ ਪੈਦਾ ਹੋ ਗਈ। ਆਪ ਕਈ ਸੰਤਾਂ ਸਾਧੂਆਂ ਨੂੰ ਮਿਲੇ, ਪਰ ਕਿਸੇ ਤੋਂ ਵੀ ਸ਼ਾਂਤੀ ਪ੍ਰਾਪਤ ਨਾ ਹੋਈ।

ਗੁਰੂ ਅੰਗਦ ਦੇਵ ਜੀ ਦੀ ਸਪੁੱਤ੍ਰੀ ਬੀਬੀ ਅਮਰੋ ਸ੍ਰੀ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਇਕ ਦਿਨ ਅੰਮ੍ਰਿਤ ਵੇਲੇ ਉਹ ਦੁੱਧ ਰਿੜਕ ਰਹੀ ਸੀ; ਨਾਲੇ ਗੁਰਬਾਣੀ ਦਾ ਪਾਠ ਕਰ ਰਹੀ ਸੀ! ਸ੍ਰੀ ਅਮਰਦਾਸ ਜੀ ਧਿਆਨ ਨਾਲ ਸੁਣਨ ਲੱਗ ਪਏ। ਉਹਨਾਂ ਦੇ ਮਨ ਉੱਪਰ ਡੂੰਘਾ ਅਸਰ ਪਿਆ। ਦਿਲ ਵਿੱਚ ਤਾਂਘ ਉੱਠੀ ਕਿ ਜਿਸ ਮਹਾਂ-ਪੁਰਸ਼ ਦੀ ਇਹ ਬਾਣੀ ਹੈ, ਉਸ ਦੇ ਦਰਸ਼ਨ ਕਰੀਏ। ਉਹਨਾਂ ਨੇ ਬੀਬੀ ਅਮਰੋ ਤੋਂ ਪੁੱਛਿਆ, ਤਾਂ ਉਸ ਨੇ ਕਿਹਾ, "ਇਹ ਬਾਣੀ ਗੁਰੂ ਨਾਨਕ ਦੇਵ ਜ਼ੀ ਦੀ ਹੈ। ਆਪ ਜਾਣਦੇ ਹੀ ਹੋ, ਉਹਨਾਂ ਦੀ ਗੱਦੀ ਉਤੇ ਮੇਰੇ ਪਿਤਾ ਜੀ ਬਿਰਾਜਮਾਨ ਹਨ।"

ਇਹ ਸੁਣ ਕੇ ਉਹਨਾਂ ਨੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਦਾ ਫੈਸਲਾ ਕੀਤਾ ਤੇ ਬੀਬੀ ਅਮਰੋ ਨੂੰ ਨਾਲ ਲੈ ਕੇ ਖਡੂਰ ਸਾਹਿਬ ਪੁੱਜ ਗਏ। ਦਰਸ਼ਨ ਕੀਤੇ, ਚਰਨੀਂ ਲੱਗੇ ਤੇ ਸਿੱਖੀ ਦੀ ਦਾਤ ਪ੍ਰਾਪਤ ਕਰਕੇ ਨਿਹਾਲ ਹੋਏ। ਇਹ ਗੱਲ ਸੰਮਤ ੧੫੯੭ ਦੀ ਹੈ। ਆਪ ਦੀ ਉਮਰ ਉਸ ਵੇਲੇ ੬੧-੬੨ ਵਰ੍ਹੇ ਦੀ ਅਤੇ ਗੁਰੂ ਅੰਗਦ ਦੇਵ ਜੀ ਦੀ ੩੬ ਵਰ੍ਹੇ ਸੀ।

## ਗੁਰ-ਮਿਲਾਪ ਤੇ ਗੁਰਿਆਈ

ਸਿੱਖੀ ਦੀ ਦਾਤ ਪ੍ਰਾਪਤ ਕਰਕੇ ਸ੍ਰੀ ਅਮਰਦਾਸ ਜੀ ਵਾਪਸ ਘਰ ਆ ਗਏ। ਖਡੂਰ ਸਾਹਿਬ ਟਿਕ ਕੇ ਗੁਰੂ ਜੀ ਤੇ ਗੁਰ-ਸੰਗਤ ਦੀ ਤਨ ਤੇ ਮਨ ਦਵਾਰਾ ਕਠਨ ਤੇ ਨਿਸ਼ਕਾਮ ਸੇਵਾ ਕਰਨ ਲੱਗ ਪਏ।

ਗੁਰੂ ਅੰਗਦ ਦੇਵ ਜੀ ਨੇ ਸਿੱਖੀ ਦਾ ਪਹਿਲਾ ਵੱਡਾ ਨੇਮ ਹੁਕਮ ਮੰਨਣ ਦਾ ਕਮਾ ਕੇ ਵਿਖਾਇਆ ਸੀ। ਸ੍ਰੀ ਅਮਰਦਾਸ ਜੀ ਨੇ ਸਿੱਖੀ ਦੇ ਦੂਜੇ ਨੇਮ ਸੇਵਾ ਦੀ ਕਮਾਈ ਕਰਕੇ ਵਿਖਾਈ। ਆਪ ਅੰਮ੍ਰਿਤ ਵੇਲੇ ਉੱਠ ਕੇ ਢਾਈ–ਤਿੰਨ

ਕੋਹ ਦੂਰ ਬਿਆਸਾ ਦਰਿਆ ਤੋਂ ਪਾਣੀ ਦੀ ਗਾਗਰ ਭਰ ਕੇ ਲਿਆਉਂਦੇ ਤੇ ਗੁਰੂ ਜੀ ਨੂੰ ਇਸ਼ਨਾਨ ਕਰਾਉਂਦੇ ਸਨ। ਫਿਰ ਦਿਨ ਰਾਤ ਲੰਗਰ ਵਿੱਚ ਹਰ ਪ੍ਰਕਾਰ ਦੀ ਸੇਵਾ ਅਣਥੱਕ ਗੱਭਰੂਆਂ ਵਾਂਗ ਕਰਦੇ ਸਨ। ਦਿਲ ਹਰ ਵੇਲੇ ਕਰਤਾਰ ਵੱਲ ਲਾਈ ਰੱਖਦੇ ਤੇ ਮੂੰਹ ਤੋਂ ਬਾਣੀ ਦਾ ਪਾਠ ਜਾਂ ਸਤਿ ਨਾਮੁ ਦਾ ਜਾਪ ਕਰਦੇ ਰਹਿੰਦੇ। ਸੇਵਾ ਕੇਵਲ ਸੇਵਾ ਦੀ ਖਾਤਰ ਤੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੀ ਖਾਤਰ ਕਰਦੇ ਸਨ। ਆਪ ਨੂੰ ਹੋਰ ਕੋਈ ਖਾਹਿਸ਼ ਜਾਂ ਲਾਲਸਾ ਨਹੀਂ ਸੀ।

ਇਕ ਦਿਨ ਭਰ ਸਿਆਲ ਦੀ ਰੁੱਤੇ ਉਹ ਆਪਣੇ ਨੇਮ ਮੂਜਬ ਬਿਆਸ ਤੋਂ ਜਲ ਦੀ ਗਾਗਰ ਲਿਆ ਰਹੇ ਸਨ। ਜ਼ੋਰ ਦਾ ਮੀਂਹ ਵਰ੍ਹਨ ਤੇ ਠੱਕਾ ਵਗਣ ਲੱਗ ਪਿਆ। ਘੁੱਪ ਹਨੇਰਾ, ਹਨੇਰੀ ਤੇ ਮੀਂਹ ਦਾ ਜ਼ੋਰ, ਬਿਰਧ ਸਰੀਰ, ਮੋਢੇ ਉਤੇ ਜਲ ਦੀ ਗਾਗਰ, ਢਾਈ-ਤਿੰਨ ਕੋਹ ਦੀ ਵਾਟ ਅਤੇ ਰਾਹ ਵਿੱਚ ਚਿੱਕੜ ਤੇ ਤਿਲ੍ਹਕਣ। ਇਕ ਪਾਸੇ ਪ੍ਰੇਮ ਸੇਵਾ ਦੀ ਤਾਂਘ ਤੇ ਸਿਦਕ, ਦੂਜੇ ਪਾਸੇ ਸਰੀਰਕ ਕਸ਼ਟ ਤੇ ਕਰੜੀ ਪ੍ਰੀਖਿਆ! ਪਰ ਸ੍ਰੀ ਅਮਰਦਾਸ ਜੀ 'ਵਾਹਿਗੁਰੂ-ਵਾਹਿਗੁਰੂ' ਕਰਦੇ ਤੁਰੇ ਗਏ।

ਪਿੰਡ ਤਾਈਂ ਪਹੁੰਚਣ ਤੀਕ ਸਾਰੇ ਪਾਣੀ ਹੀ ਪਾਣੀ ਹੋ ਗਿਆ ਸੀ। ਰਾਹ ਦਾ ਪਤਾ ਨਾ ਲੱਗਾ। ਰਾਹ ਦੇ ਲਾਗੇ ਜੁਲਾਹਿਆਂ ਦਾ ਘਰ ਸੀ, ਉਧਰ ਚਲੇ ਗਏ। ਕਿੱਲੇ ਦਾ ਠੇਡਾ ਲੱਗਾ ਤੇ ਆਪ ਖੱਡੀ ਦੇ ਟੋਏ ਵਿੱਚ ਜਾ ਪਏ, ਪਰ ਗਾਗਰ ਨਾ ਡਿੱਗਣ ਦਿੱਤੀ।

ਖੜਾਕ ਸੁਣ ਕੇ ਜੁਲਾਹੇ ਨੇ ਜੁਲਾਹੀ ਨੂੰ ਕਿਹਾ, "ਕੋਈ ਖੱਡੀ ਵਿੱਚ ਡਿੱਗ ਪਿਆ ਜਾਪਦਾ ਹੈ, ਪਤਾ ਨਹੀਂ ਕੌਣ!"

**ਜੁਲਾਹੀ**-'ਹੋਣਾ ਏਂ ਅਮਰੂ ਨਿਥਾਵਾਂ, ਜਿਸ ਨੂੰ ਨਾ ਦਿਨੇ ਚੈਨ ਏਂ ਨਾ ਰਾਤ ਅਰਾਮ, ਜਿਹੜਾ ਪੇਟ ਦੀ ਖਾਤਰ ਲੋਕ-ਲਾਜ ਲਾਹ ਕੇ ਗੁਰੂ ਦਾ ਪਾਣੀ ਢੋਂਦਾ ਹੈ, ਹੋਰ ਕੌਣ ਹੋਣਾ ਏਂ?'

ਸ੍ਰੀ ਅਮਰਦਾਸ ਜੀ ਉੱਠੇ ਅਤੇ ਜੁਲਾਹੀ ਦੀ ਗੱਲ ਸੁਣ ਕੇ ਕਹਿਣ ਲੱਗੇ, "ਕਮਲੀਏ! ਜਿਸ ਨੂੰ ਟਿਕਾਣਾ ਮਿਲ ਗਿਆ ਹੈ ਦੀਨ ਦੁਨੀ ਦੇ ਮਾਲਕ ਗੁਰੂ ਦਾ, ਉਹ ਨਿਥਾਵਾਂ ਕਿਉਂ ਹੈ?"

ਇਹ ਆਖ ਕੇ ਆਪ ਗੁਰੂ ਜੀ ਦੇ ਨਿਵਾਸ-ਅਸਥਾਨ 'ਤੇ ਜਾ ਪੁੱਜੇ। ਦਿਨ ਚੜ੍ਹੇ ਗੁਰੂ ਜੀ ਨੇ ਉਹਨਾਂ ਪਾਸੋਂ ਰਾਹ ਵਿੱਚ ਵਾਪਰੀ ਘਟਨਾ ਦਾ ਹਾਲ ਪੁੱਛਿਆ। ਉਹਨਾਂ ਨੇ ਬੇਨਤੀ ਕੀਤੀ, "ਆਪ ਸਭ ਕੁਝ ਜਾਣਦੇ ਹੋ, ਮੈਂ ਕੀ ਦੱਸਾਂ ?"

ਇੰਨੇ ਨੂੰ ਜੁਲਾਹਾ ਆ ਗਿਆ। ਉਸ ਨੇ ਸਾਰੀ ਗੱਲ ਦੱਸੀ ਅਤੇ ਕਿਹਾ, "ਜੁਲਾਹੀ ਓਦੋਂ ਦੀ ਕਮਲੀ ਹੋ ਗਈ ਹੈ। ਉਸ ਨੇ ਡਾਢੀ ਭੁੱਲ ਕੀਤੀ ਹੈ। ਉਸ ਨੂੰ ਬਖ਼ਸ਼ੋ।"

ਗੁਰੂ ਜੀ ਬੋਲੇ —'ਤੇਰੀ ਜੁਲਾਹੀ ਨੇ ਸ੍ਰੀ ਅਮਰਦਾਸ ਦੀ ਬੜੀ ਬੇਅਦਬੀ ਕੀਤੀ ਹੈ। ਇਹ ਤਾਂ ਨਿਥਾਵਿਆਂ ਦਾ ਥਾਂ ਹੈ। ਪਰ, ਜਾਹ! ਤੇਰੀ ਜੁਲਾਹੀ ਨੂੰ ਬਖ਼ਸ਼ਿਆ।"

ਫੇਰ ਗੁਰੂ ਜੀ ਨੇ ਸ੍ਰੀ ਅਮਰਦਾਸ ਜੀ ਵੱਲ ਤੱਕਿਆ ਅਤੇ ਕਿਹਾ, "ਪੁਰਖਾ ! ਤੁਸੀਂ ਨਿਮਾਣਿਆਂ ਦੇ ਮਾਣ ਹੋ, ਨਿਓਟਿਆਂ ਦੀ ਓਟ ਹੋ, ਨਿਆਸਰਿਆਂ ਦੇ ਆਸਰੇ ਹੋ, ਨਿਥਾਵਿਆਂ ਦੇ ਥਾਂ ਹੋ। ਤੁਹਾਡੀ ਸੇਵਾ ਥਾਇ ਪਈ।"

ਇਸ ਤੋਂ ਕੁਝ ਚਿਰ ਮਗਰੋਂ ਗੋਂਦੇ ਮਰਵਾਹੇ ਦੀ ਬੇਨਤੀ ਮੰਨ ਕੇ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਗੋਂਦੇ ਨਾਲ ਜਾ ਕੇ ਬਿਆਸ ਦੇ ਪਾਸ ਨਗਰੀ ਵਸਾਉਣ ਦੀ ਆਗਿਆ ਕੀਤੀ। ਉਹ ਨਗਰੀ ਸੰਮਤ ੧੬੦੬ ਵਿੱਚ ਵਸਾਈ ਗਈ ਤੇ ਉਸ ਦਾ ਨਾਂ ਗੋਇੰਦਵਾਲ ਰੱਖਿਆ ਗਿਆ।

ਆਪਣੀ ਸੱਚ-ਖੰਡ ਵਾਪਸੀ ਦਾ ਸਮਾਂ ਨੇੜੇ ਪੁੱਜਾ ਜਾਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਚੇਤ, ਸੁਦੀ ੪, (੩ ਵੈਸਾਖ) ਸੰਮਤ ੧੬੦੯ ਬਿਕ੍ਰਮੀ ਮੁਤਾਬਿਕ ੨੯ ਮਾਰਚ ਸੰਨ ੧੫੫੨ ਈਸਵੀ ਨੂੰ ਸਾਰੀ ਸੰਗਤ ਦੇ ਸਾਮ੍ਹਣੇ ਸ੍ਰੀ ਅਮਰਦਾਸ ਜੀ ਅੱਗੇ ਪੰਜ ਪੈਸੇ ਅਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀ ਪਾਸੋਂ ਗੁਰਤਾ ਦਾ ਤਿਲਕ ਲਵਾਇਆ।

ਫੇਰ ਗੁਰੂ ਜੀ ਦੀ ਆਗਿਆ ਅਨੁਸਾਰ ਸਾਰੀ ਸੰਗਤ ਨੇ ਸ੍ਰੀ ਗੁਰੂ ਅਮਰਦਾਸ ਜੀ ਅੱਗੇ ਮੱਥਾ ਟੇਕਿਆ, ਪਰ ਦਾਸੂ ਜੀ ਤੇ ਦਾਤੂ ਜੀ ਨੇ ਅਜਿਹਾ ਨਾ ਕੀਤਾ। ਉਹ ਗੁੱਸੇ ਸਨ ਕਿ ਗੱਦੀ ਸਾਨੂੰ ਕਿਉਂ ਨਹੀਂ

ਮਿਲੀ। ਇਸ ਕਰਕੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਤੁਸਾਂ ਗੋਇੰਦਵਾਲ ਜਾ ਟਿਕਣਾ।

## ਗੁਰਿਆਈ ਦਾ ਸਮਾਂ

**ਦਾਤੂ ਜੀ ਦਾ ਕ੍ਰੋਧ —** ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪ ਕੇ ਗੁਰੂ ਅੰਗਦ ਦੇਵ ਜੀ ਜੋਤੀ ਜੋਤਿ ਸਮਾ ਗਏ। ਗੁਰੂ ਅਮਰਦਾਸ ਜੀ ਗੋਇੰਦਵਾਲ ਜਾ ਟਿਕੇ। ਸੰਗਤਾਂ ਉਥੇ ਜੁੜਨ ਲੱਗ ਪਈਆਂ। ਅਤੁੱਟ ਲੰਗਰ ਵਰਤਣ ਲੱਗ ਪਿਆ। ਉਧਰ ਖਡੂਰ ਸਾਹਿਬ ਵਿੱਚ ਦਾਸੂ ਜੀ ਗੁਰੂ ਬਣ ਬੈਠੇ ਪਰ ਸੰਗਤਾਂ ਨੇ ਉਹਨਾਂ ਨੂੰ ਮੂੰਹ ਨਾ ਲਾਇਆ। ਉਹਨਾਂ ਗੁਰੂ ਜੀ ਪਾਸ ਪੁੱਜ ਕੇ ਭੁੱਲ ਬਖਸ਼ਾਈ। ਪਰ, ਦਾਤੂ ਜੀ ਵਿਰੋਧ ਵਿੱਚ ਡਟੇ ਰਹੇ। ਉਹ ਗੁਰੂ ਜੀ ਦਾ ਤੇਜ਼ ਪ੍ਰਤਾਪ ਵਧਦਾ ਵੇਖ ਕੇ ਜਰ ਨਾ ਸਕੇ। ਇਕ ਦਿਨ ਕ੍ਰੋਧ ਵਿੱਚ ਭਰੇ-ਪੀਤੇ ਉਹ ਗੋਇੰਦਵਾਲ ਜਾ ਪਹੁੰਚੇ। ਦੀਵਾਨ ਲੱਗਾ ਹੋਇਆ ਸੀ; ਕੀਰਤਨ ਹੋ ਰਿਹਾ ਸੀ। ਗੁਰੂ ਜੀ ਸਿੰਘਾਸਨ 'ਤੇ ਬੈਠੇ ਸਨ। ਦਾਤੂ ਜੀ ਨੇ ਕ੍ਰੋਧ ਨਾਲ ਗੁਰੂ ਜੀ ਨੂੰ ਕਿਹਾ, "ਗੱਦੀ ਪੁੱਤਾਂ ਦਾ ਹੱਕ ਹੈ, ਨਾ ਕਿ ਸੇਵਕਾਂ ਦਾ। ਗੁਰ-ਗੱਦੀ ਛੱਡ ਕੇ ਇਥੋਂ ਤੁਰਦੇ ਹੋਵੋ।" ਇਹ ਕਹਿੰਦਿਆਂ ਹੀ ਦਾਤੂ ਜੀ ਨੇ ਗੁਰੂ ਜੀ ਦੇ ਲੱਕ ਵਿੱਚ ਜ਼ੋਰ ਦੀ ਲੱਤ ਮਾਰੀ। ਆਪ ਜੀ ਚੌਂਕੀ ਤੋਂ ਡਿੱਗ ਪਏ, ਪਰ ਛੇਤੀ ਨਾਲ ਉਠ ਕੇ ਆਪ ਦਾਤੂ ਜੀ ਦੇ ਚਰਨ ਘੁੱਟਣ ਲੱਗ ਪਏ ਤੇ ਕਹਿਣ ਲੱਗੇ, "ਮੇਰਾ ਵਿਰਧ ਸਰੀਰ ਸਖਤ ਹੈ; ਆਪ ਦੇ ਚਰਨ ਕੋਮਲ ਹਨ, ਇਨ੍ਹਾਂ ਨੂੰ ਸੱਟ ਲੱਗੀ ਹੋਵੇਗੀ!"

ਫਿਰ ਦਾਤੂ ਜੀ ਦੇ ਮਨ ਨੂੰ ਸ਼ਾਂਤ ਕਰਨ ਲਈ ਸ਼ਾਂਤੀ ਸਰੂਪ ਸਤਿਗੁਰੂ ਚੁੱਪ ਕੀਤੇ ਬਾਹਰ ਚਲੇ ਗਏ। ਬਾਸਰਕੇ ਪਹੁੰਚ ਕੇ ਪਿੰਡੋਂ ਬਾਹਰ ਇਕ ਕੋਠੇ ਵਿੱਚ ਜਾ ਬੈਠੇ ਤੇ ਭਜਨ ਕਰਨ ਲੱਗ ਪਏ। ਬਾਹਰ ਬੂਹੇ ਉਤੇ ਇਹ ਹੁਕਮ ਲਿਖਵਾ ਦਿੱਤਾ ਕਿ ਜਿਹੜਾ ਬੂਹਾ ਖੋਲ੍ਹੇਗਾ, ਉਹ ਸਿੱਖ ਨਹੀਂ। ਆਪ ਦੇ ਅਲੋਪ ਹੋ ਜਾਣ 'ਤੇ ਸੰਗਤਾਂ ਵਿੱਚ ਬੜੀ ਘਬਰਾਹਟ ਹੋਈ। ਬਾਬਾ ਬੁੱਢਾ ਜੀ ਨੇ ਭਾਲ ਸ਼ੁਰੂ ਕੀਤੀ। ਜਿਸ ਘੋੜੀ ਉੱਤੇ ਗੁਰੂ ਜੀ ਸਵਾਰੀ ਕਰਿਆ ਕਰਦੇ ਸਨ, ਉਹ ਖੁਲ੍ਹੀ ਛੱਡ ਦਿੱਤੀ

ਤੇ ਸੰਗਤਾਂ ਉਸ ਦੇ ਮਗਰ ਤੁਰ ਪਈਆਂ । ਘੋੜੀ ਰਵਾਂ ਰਵੀਂ ਉਸ ਕੋਠੇ ਦੇ ਬੂਹੇ ਅੱਗੇ ਜਾ ਖੜੋਤੀ ਜਿਸ ਅੰਦਰ ਗੁਰੂ ਜੀ ਸਮਾਧੀ ਲਾਈ ਬੈਠੇ ਸਨ । ਬੂਹੇ ਉੱਪਰਲਾ ਹੁਕਮ ਵੇਖ ਕੇ ਬਾਬਾ ਬੁੱਢਾ ਜੀ ਨੇ ਪਿਛਲੀ ਕੰਧ ਨੂੰ ਸੰਨ੍ਹ ਲਾਈ । ਅੰਦਰ ਜਾ ਕੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਸੰਗਤਾਂ ਨੂੰ ਦਰਸ਼ਨ ਦਿਓ । ਗੁਰੂ ਜੀ ਬਾਹਰ ਆਏ ਅਤੇ ਸੰਗਤਾਂ ਦੇ ਨਾਲ ਗੋਇੰਦਵਾਲ ਵਾਪਸ ਚਲੇ ਗਏ ।

ਉਸ ਥਾਂ ਗੁਰਦੁਆਰਾ ਸੰਨ੍ਹ ਸਾਹਿਬ ਬਣਿਆ । ਇਥੇ ਹਰ ਸਾਲ ਪਹਿਲੇ ਸਰਾਧ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ ।

**ਸਮਾਜ ਸੁਧਾਰ** — ਗੁਰੂ ਅਮਰਦਾਸ ਜੀ ਨੇ ਵੇਖਿਆ ਕਿ ਬਹੁਤ ਸਾਰੇ ਮਨੁੱਖਾਂ ਨੇ ਸਿੱਖੀ ਤਾਂ ਧਾਰਨ ਕਰ ਲਈ ਹੈ ਅਤੇ ਉਹ ਰੋਜ਼ ਦੇ ਨਿੱਜੀ ਜੀਵਨ ਵਿੱਚ ਸਿੱਖੀ ਦੇ ਨੇਮਾਂ ਦੀ ਪਾਲਣਾ ਵੀ ਕਰਦੇ ਹਨ ਪਰ ਉਹ ਅਜੇ ਕਈ ਅਜੇਹੀਆਂ ਸਮਾਜਕ ਰੀਤਾਂ-ਰਸਮਾਂ ਤੇ ਵਹਿਮਾਂ-ਭਰਮਾਂ ਵਿੱਚ ਫਸੇ ਹੋਏ ਹਨ, ਜੋ ਸਿੱਖੀ ਦੇ ਮੁੱਢਲੇ ਨੇਮਾਂ ਦੇ ਉਲਟ ਹਨ । ਮਿਸਾਲ ਵਜੋਂ ਸੰਗਤ ਵਿੱਚ ਬੈਠੇ ਤਾਂ ਉਹ ਸਭ ਮਨੁੱਖਾਂ ਨੂੰ ਇੱਕੋ ਪਿਤਾ ਦੇ ਜਾਏ ਭੈਣ ਭਰਾ ਸਮਝਦੇ ਸਨ, ਪਰ, ਸਮਾਜ ਵਿੱਚ ਜ਼ਾਤ-ਪਾਤ ਤੇ ਊਚ-ਨੀਚ ਦੇ ਫ਼ਰਕ (ਵਿਤਕਰੇ) ਅਜੇ ਚਾਲੂ ਸਨ ਤੇ ਅਨੇਕਾਂ ਬੰਦਿਆਂ ਨੂੰ ਅਛੂਤ, ਭਿੱਟੇ ਹੋਏ ਤੇ ਭਿੱਟਣਹਾਰੇ ਮੰਨਿਆ ਜਾਂਦਾ ਸੀ । ਉਹਨਾਂ ਨਾਲ ਪਿਆਰ ਕਰਨ ਦੀ ਥਾਂ ਨਫ਼ਰਤ ਕੀਤੀ ਜਾਂਦੀ ਸੀ । ਗੱਲ ਕੀ, ਬਹੁਤ ਸਾਰੇ ਸਿੱਖਾਂ ਦਾ ਸਮਾਜਕ ਜੀਵਨ ਨਿੱਜੀ ਜੀਵਨ ਨਾਲੋਂ ਹੋਰ ਨੇਮਾਂ ਵਾਲਾ ਅਤੇ ਸਿੱਖੀ ਨੇਮਾਂ ਤੇ ਰਹਿਤ ਦੇ ਉਲਟ ਸੀ । ਗੁਰੂ ਜੀ ਨੇ ਇਸ ਹਾਲਤ ਦਾ ਸੁਧਾਰ ਕਰਨ ਵੱਲ ਖਾਸ ਧਿਆਨ ਦਿੱਤਾ ।

ਪਾਠਕਾਂ ਨੂੰ ਪਤਾ ਹੀ ਹੈ ਕਿ ਪਹਿਲੇ ਤੇ ਦੂਜੇ ਗੁਰੂ ਸਾਹਿਬਾਂ ਨੇ ਜ਼ਾਤ-ਪਾਤ ਤੇ ਛੂਤ-ਛਾਤ ਦੀ ਬੀਮਾਰੀ ਨੂੰ ਦੂਰ ਕਰਨ ਲਈ ਪ੍ਰਚਾਰ ਵੀ ਕੀਤਾ ਅਤੇ ਪੂਰਨੇ ਵੀ ਪਾਏ । ਗੁਰੂ ਅਮਰਦਾਸ ਜੀ ਨੇ ਇਸ ਕੰਮ ਵੱਲ ਖਾਸ ਧਿਆਨ ਦਿੱਤਾ । ਜਿੱਥੇ ਵੀ ਕਿਸੇ ਉੱਚੀ ਜ਼ਾਤ ਦੇ ਹੰਕਾਰ ਵਾਲਾ ਵੇਖਿਆ, ਉਸ ਦਾ ਹੰਕਾਰ ਦੂਰ ਕਰਕੇ ਉਸ ਤੋਂ ਨੀਚ-ਊਚ ਦੇ ਫ਼ਰਕ

ਦਾ ਤਿਆਗ ਕਰਾਇਆ। ਨਾਲ ਹੀ ਬਾਣੀ ਵੀ ਰਚੀ, ਜਿਸ ਵਿੱਚ ਜ਼ਾਤ ਦੇ ਗੁਮਾਨ ਨੂੰ ਭੈੜਾ ਤੇ ਰੱਬ ਦੀ ਰਜ਼ਾ ਦੇ ਉਲਟ ਦੱਸਿਆ।

ਛੂਤ-ਛਾਤ ਤੇ ਊਚ-ਨੀਚ ਦਾ ਖ਼ਾਤਮਾ ਕਰਨ ਲਈ ਅੱਗੇ ਹੀ ਪਹਿਲੇ ਤੇ ਦੂਜੇ ਗੁਰੂ ਜੀ ਦੇ ਲੰਗਰ ਵਿੱਚ ਸਭ ਨੂੰ ਇੱਕੇ ਥਾਂ ਪੰਗਤ ਵਿੱਚ ਬਹਿ ਕੇ ਪਰਸ਼ਾਦੇ ਛਕਣੇ ਪੈਂਦੇ ਸਨ ਪਰ, ਓਦੋਂ ਕਈ ਬੰਦੇ ਦੀਵਾਨ ਵਿੱਚ ਤਾਂ ਬਹਿੰਦੇ ਸਨ ਤੇ ਗੁਰੂ ਜੀ ਦੇ ਦਰਸ਼ਨ ਕਰਕੇ ਉਹਨਾਂ ਦੇ ਬਚਨ ਸੁਣ ਕੇ ਮਨਾਂ ਨੂੰ ਠੰਡ ਪਾਉਂਦੇ ਸਨ, ਪਰ ਲੰਗਰ ਤੋਂ ਪਰਸ਼ਾਦ ਨਹੀਂ ਸਨ ਛਕਦੇ। ਕਾਰਨ ਇਹੋ ਸੀ ਕਿ ਉਹ ਛੂਤ-ਛਾਤ ਨੂੰ ਮੰਨਣੋਂ ਨਹੀਂ ਸਨ ਹਟੇ।

ਗੁਰੂ ਅਮਰਦਾਸ ਜੀ ਨੇ ਇਸ ਬਿਮਾਰੀ ਦਾ ਹੋਰ ਵੀ ਅਸਰਦਾਰ ਦਾਰੂ ਕੱਢਿਆ। ਆਪ ਨੇ ਹੁਕਮ ਦਿੱਤਾ ਕਿ ਜਿਹੜਾ ਵੀ ਸਾਡੇ ਦਰਸ਼ਨਾਂ ਲਈ ਆਵੇ, ਉਹ ਪਹਿਲਾਂ ਲੰਗਰੋਂ ਪਰਸ਼ਾਦ ਛਕੇ। ਇਸ ਹੁਕਮ 'ਤੇ ਕਰੜਾਈ ਨਾਲ ਵਰਤੋਂ ਕੀਤੀ ਗਈ। ਸਭ ਜਾਤਾਂ ਬਰਾਦਰੀਆਂ ਦੇ ਲੋਕਾਂ ਨੂੰ ਇੱਕੋ ਪੰਗਤ ਵਿੱਚ ਬਹਿ ਕੇ ਪਰਸ਼ਾਦ ਛਕਣਾ ਪੈਂਦਾ, ਨਹੀਂ ਤਾਂ ਗੁਰੂ ਜੀ ਦੇ ਦਰਸ਼ਨ ਨਾ ਹੁੰਦੇ।

ਇਹ ਨੇਮ ਨਿੱਕੇ ਵੱਡੇ ਸਭ ਵਾਸਤੇ ਸੀ। ਵੱਡੇ ਤੋਂ ਵੱਡੇ ਨੂੰ ਵੀ ਕੋਈ ਛੋਟ ਨਹੀਂ ਸੀ ਹੁੰਦੀ। ਇਥੋਂ ਤੀਕ ਕਿ ਮੁਗਲ ਬਾਦਸ਼ਾਹ ਅਕਬਰ ਨੂੰ ਵੀ ਇਹ ਮੰਨਣਾ ਪਿਆ। ਗੋਇੰਦਵਾਲ ਦਿੱਲੀ ਤੋਂ ਲਾਹੌਰ ਜਾਣ ਵਾਲੀ ਸੜਕ 'ਤੇ ਸੀ। ਇਕ ਵੇਰ ਅਕਬਰ ਦਿੱਲੀਓਂ ਲਾਹੌਰ ਜਾ ਰਿਹਾ ਸੀ। ਉਹ ਗੋਇੰਦਵਾਲ ਆਇਆ। ਉਸ ਨੂੰ ਗੁਰੂ ਜੀ ਬਾਰੇ ਪਤਾ ਸੀ। ਉਸ ਦੇ ਬਾਬੇ, ਬਾਬਰ ਨੇ ਗੁਰੂ ਨਾਨਕ ਦੇਵ ਜੀ ਤੋਂ ਤੇ ਉਸ ਦੇ ਪਿਤਾ ਹਮਾਯੂੰ ਨੇ ਗੁਰੂ ਅੰਗਦ ਦੇਵ ਜੀ ਤੋਂ ਅਸ਼ੀਰਵਾਦ ਪ੍ਰਾਪਤ ਕੀਤਾ ਸੀ। ਗੋਇੰਦਵਾਲ ਪਹੁੰਚ ਕੇ ਅਮਰਦਾਸ ਜੀ ਦੇ ਦਰਸ਼ਨ ਕਰਨ ਚਾਹੇ। ਉਸ ਨੂੰ ਵੀ ਇਹੋ ਕਿਹਾ ਗਿਆ ਕਿ ਪਹਿਲਾਂ ਗੁਰੂ ਕੇ ਲੰਗਰੋਂ, ਪੰਗਤ ਵਿੱਚ ਬਹਿ ਕੇ ਪਰਸ਼ਾਦ ਛਕੇ। ਜਦ ਉਸ ਨੇ ਅਜਿਹਾ ਕੀਤਾ ਤਾਂ ਹੀ ਦਰਸ਼ਨ ਕਰ ਸਕਿਆ।

ਅਕਬਰ ਬਾਦਸ਼ਾਹ ਲੰਗਰ ਦਾ ਪ੍ਰਬੰਧ ਦੇਖ ਕੇ ਬੜਾ ਖ਼ੁਸ਼ ਹੋਇਆ।

ਉਸ ਨੇ ਲੰਗਰ ਲਈ ਜਗੀਰ ਦੇਣੀ ਚਾਹੀ, ਪਰ ਗੁਰੂ ਜੀ ਨੇ ਕਿਹਾ ਕਿ ਇਹ ਗੁਰਸਿੱਖਾਂ ਦੀ ਸੇਵਾ ਕਮਾਈ ਦੇ ਸਿਰ 'ਤੇ ਚੱਲੇ ਤਾਂ ਹੀ ਠੀਕ ਹੈ। ਇਸ ਲਈ ਉਹਨਾਂ ਨੇ ਜਗੀਰ ਲੈਣੋਂ ਨਾਂਹ ਕਰ ਦਿੱਤੀ। ਇਸ ਨਾਂਹ ਨੇ ਅਕਬਰ ਦੀਆਂ ਨਜ਼ਰਾਂ ਵਿੱਚ ਗੁਰੂ ਜੀ ਨੂੰ ਹੋਰ ਵੀ ਉੱਚਿਆਂ ਕਰ ਦਿੱਤਾ।

ਇਸੇ ਤਰ੍ਹਾਂ ਹਰੀਪੁਰ ਦੇ ਰਾਜੇ ਤੇ ਰਾਣੀਆਂ ਨੇ ਵੀ ਆਮ ਸਿੱਖ ਸੰਗਤ ਦੇ ਨਾਲ ਬਹਿ ਕੇ ਪਰਸ਼ਾਦ ਛਕਿਆ ਤੇ ਫਿਰ ਗੁਰੂ ਜੀ ਦੇ ਦਰਸ਼ਨ ਕੀਤੇ।

ਜ਼ਾਤ-ਪਾਤ ਦੇ ਭਰਮ ਤੋਂ ਤੁਰੀ ਵਰਤੋਂ-ਵਿਹਾਰ ਦਾ ਇੱਕ ਅੰਗ ਇਹ ਵੀ ਸੀ ਕਿ ਖਾਸ ਖਾਸ ਜ਼ਾਤਾਂ ਬਰਾਦਰੀਆਂ ਹੀ ਆਪੇ ਵਿੱਚ ਵਿਆਹ ਕਰਦੀਆਂ ਸਨ। ਇਸ ਘੇਰੇ ਤੋਂ ਬਾਹਰ ਜਾਣ ਦੀ ਖੁਲ੍ਹ ਨਹੀਂ ਸੀ। ਗੁਰੂ ਜੀ ਨੇ ਇਸ ਰੀਤੀ ਨੂੰ ਵੀ ਤੋੜਨ ਲਈ ਖਾਸ ਉੱਦਮ ਕੀਤੇ। ਉਹਨਾਂ ਨੇ ਆਪਣੇ ਕਈ ਸਿੱਖਾਂ ਦੇ ਵਿਆਹ ਜ਼ਾਤ-ਪਾਤ ਦੇ ਬੰਧਨ ਤੋੜ ਕੇ ਕਰਾਏ ਸਨ ਜਿਹਾ ਕਿ ਭਾਈ ਪ੍ਰੇਮੇ ਜਾਂ ਭਾਈ ਮੁਰਾਰੀ ਦਾ ਅਤੇ ਭਾਈ ਸਚਨਸੱਚ ਦਾ।

ਆਪਣੀ ਸਪੁੱਤਰੀ ਬੀਬੀ ਦਾਨੀ ਜੀ ਦਾ ਵਿਆਹ ਉਹਨਾਂ ਨੇ ਸ੍ਰੀ ਰਾਮਾ ਨਾਮੇ ਸਧਾਰਨ ਸਿੱਖ ਨਾਲ ਕੀਤਾ ਅਤੇ ਬੀਬੀ ਭਾਨੀ ਲਈ ਘੁੰਗਣੀਆਂ ਵੇਚਣ ਵਾਲੇ ਯਤੀਮ ਗੱਭਰੂ ਸ੍ਰੀ ਜੇਠਾ ਜੀ (ਸ੍ਰੀ ਰਾਮਦਾਸ ਜੀ) ਨੂੰ ਜ਼ਾਤ-ਪਾਤ ਬਾਰੇ ਪੁੱਛ-ਗਿੱਛ ਕਰਨ ਤੋਂ ਬਿਨਾਂ ਚੁਣਿਆ। ਸ੍ਰੀ ਰਾਮਦਾਸ ਜੀ ਨੇ ਆਪਣੀ ਪ੍ਰੇਮ-ਸੇਵਾ ਤੇ ਭਗਤੀ ਵਾਲੀ ਰਹਿਤ ਨਾਲ ਗੁਰੂ ਜੀ ਨੂੰ ਅਜਿਹਾ ਖੁਸ਼ ਕੀਤਾ ਕਿ ਉਹਨਾਂ ਨੇ ਇਨ੍ਹਾਂ ਨੂੰ ਆਪਣੇ ਮਗਰੋਂ ਗੁਰਿਆਈ ਦੀ ਜ਼ਿੰਮੇਵਾਰੀ-ਭਰੀ ਪਦਵੀ ਲਈ ਚੁਣਿਆ।

ਦੇਸ਼ ਵਿੱਚੋਂ ਚਿਰਾਂ ਤੋਂ ਆ ਰਹੀ ਸਤੀ ਦੀ ਰਸਮ ਬੰਦ ਕਰਨ ਵੱਲ ਵੀ ਗੁਰੂ ਜੀ ਨੇ ਖਾਸ ਧਿਆਨ ਦਿੱਤਾ। ਇਸ ਰਸਮ ਅਨੁਸਾਰ ਇਸਤਰੀ ਨੂੰ ਆਪਣੇ ਮਰ ਗਏ ਪਤੀ ਦੀ ਚਿਖਾ ਵਿੱਚ ਪੈ ਕੇ ਜੀਉਂਦੀ ਨੂੰ ਸੜਨਾ ਪੈਂਦਾ ਸੀ। ਗੁਰੂ ਜੀ ਨੇ ਉਪਦੇਸ਼ ਕੀਤਾ ਕਿ ਅਸਲ ਸਤੀ ਉਹ ਹੈ, ਜੋ ਪਤੀ ਦੇ ਚਲਾਣੇ ਮਗਰੋਂ ਆਪਣਾ ਚਾਲ-ਚਲਨ ਉੱਚਾ-ਸੁੱਚਾ ਰੱਖੇ ਅਤੇ

ਪਰਮਾਤਮਾ ਦਾ ਨਾਮ ਜਪੇ ।

ਆਪ ਨੇ ਘੁੰਡ ਕੱਢਣ ਤੇ ਪਰਦੇ ਅੰਦਰ ਰਹਿਣ ਦੇ ਰਿਵਾਜ ਨੂੰ ਵੀ ਦੂਰ ਕੀਤਾ । ਸੰਗਤ ਵਿੱਚ ਸਭ ਬੀਬੀਆਂ ਮਾਈਆਂ ਖੁਲ੍ਹੇ ਮੂੰਹ ਆਉਂਦੀਆਂ ਸਨ । ਦਰਸ਼ਨ ਕਰਨ ਆਈ ਰਾਜਾ ਹਰੀਪੁਰ ਦੀ ਰਾਣੀ ਨੂੰ ਆਪ ਨੇ ਉਪਦੇਸ਼ ਕੀਤਾ ਕਿ ਸੰਗਤ ਵਿੱਚ ਘੁੰਡ ਕੱਢਣਾ ਤੇ ਪੜਦਾ ਠੀਕ ਨਹੀਂ ।

ਸਮਾਜ ਵਿੱਚ ਬੰਦੇ ਦੀ ਮੌਤ ਮਗਰੋਂ ਕਈ ਭੈੜੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ । ਗੁਰੂ ਜੀ ਨੇ ਇਨ੍ਹਾਂ ਨੂੰ ਵੀ ਹਟਾਇਆ ।

ਇਸੇ ਤਰ੍ਹਾਂ ਜਿੰਨੀਆਂ ਵੀ ਬੁਰਾਈਆਂ ਤੇ ਕੁਰੀਤੀਆਂ ਸਮਾਜ ਵਿੱਚ ਪ੍ਰਚਲਤ ਸਨ, ਗੁਰੂ ਜੀ ਨੇ ਸਭ ਦੂਰ ਕਰਨ ਦਾ ਯਤਨ ਕੀਤਾ ।

**ਬਾਉਲੀ ਸਾਹਿਬ—** ਸਿੱਖਾਂ ਤੇ ਆਮ ਜਨਤਾ ਦੇ ਸੁਖ-ਅਰਾਮ ਲਈ ਗੁਰੂ ਜੀ ਨੇ ਸੰਮਤ ੧੬੧੬ ਵਿੱਚ ਗੋਇੰਦਵਾਲ ਬਾਉਲੀ ਲਵਾਉਣੀ ਅਰੰਭ ਕੀਤੀ । ਇਹ ਸੇਵਾ ਲਗਾਤਾਰ ੬ ਸਾਲ ਦੇ ਕਰੀਬ ਹੁੰਦੀ ਰਹੀ ਅਤੇ ੧੬੨੧ ਵਿੱਚ ਸੰਪੂਰਨ ਹੋਈ । ਇਸ ਬਾਉਲੀ ਦੀਆਂ ੮੪ ਪੌੜੀਆਂ ਹਨ।

**ਵੈਸਾਖੀ ਦਾ ਮੇਲਾ—** ਬਾਉਲੀ ਤਿਆਰ ਹੋਣ ਦੇ ਕੁਝ ਚਿਰ ਮਗਰੋਂ ਇਕ ਪ੍ਰੇਮੀ ਸਿੱਖ, ਭਾਈ ਪਾਰੋ ਪਰਮਹੰਸ ਦੀ ਤਜਵੀਜ਼ ਮੰਨ ਕੇ ਗੁਰੂ ਜੀ ਨੇ ਗੋਇੰਦਵਾਲ ਸਾਹਿਬ ਵੈਸਾਖੀ ਦਾ ਜੋੜ-ਮੇਲਾ ਕਰਨ ਦਾ ਫੈਸਲਾ ਕੀਤਾ । ਸਭ ਥਾਵਾਂ ਦੀਆਂ ਸੰਗਤਾਂ ਨੂੰ ਇਤਲਾਹ ਦਿੱਤੀ ਗਈ । ਵੈਸਾਖੀ ਦਾ ਪਹਿਲਾ ਮੇਲਾ ਸੰਮਤ ੧੬੨੪ ਵਿੱਚ ਲੱਗਾ । ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਆਈਆਂ । ਸਭ ਲਈ ਰਿਹਾਇਸ਼ ਤੇ ਲੰਗਰ ਦਾ ਸੋਹਣਾ ਪ੍ਰਬੰਧ ਕੀਤਾ ਗਿਆ । ਮਗਰੋਂ ਵੈਸਾਖੀ ਸਿੱਖੀ ਦਾ ਕੌਮੀ ਤਿਉਹਾਰ ਬਣ ਗਿਆ । ਜਿਥੇ ਕੋਈ ਸਤਿਗੁਰੂ ਨਿਵਾਸ ਕਰਦੇ, ਉਥੇ ਵੈਸਾਖੀ ਦਾ ਜੋੜ-ਮੇਲਾ ਹੁੰਦਾ ਰਿਹਾ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਵਿਸਾਖੀ ਵਾਲੇ ਦਿਨ ਹੀ ਅੰਮ੍ਰਿਤ ਪ੍ਰਚਾਰ ਕੀਤਾ ਤੇ ਖਾਲਸਾ ਪੰਥ ਸਾਜਿਆ ।

**ਗੁਰਸਿੱਖੀ ਦਾ ਪ੍ਰਚਾਰ**--ਸ੍ਰੀ ਗੁਰੂ ਨਾਨਕ ਦੇਵ ਜੀ ਜਿੱਥੇ ਜਿੱਥੇ ਸਿੱਖ ਸੰਗਤ ਕਾਇਮ ਕਰਦੇ ਸਨ, ਉਥੇ ਹੀ ਮੁਖੀ ਸਿੱਖ ਨੂੰ ਪ੍ਰਚਾਰ ਦੀ

ਸੇਵਾ ਸੌਂਪ ਆਉਂਦੇ ਸਨ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਈ ਗੁਰਸਿੱਖਾਂ ਨੂੰ ਪ੍ਰਚਾਰ 'ਤੇ ਲਾਇਆ ਸੀ, ਪਰ ਇਸ ਪ੍ਰਚਾਰ ਨੂੰ ਜਥੇਬੰਦ ਕਰਕੇ ਇਸ ਦਾ ਪੱਕਾ ਪ੍ਰਬੰਧ ਕਰਨ ਦਾ ਕੰਮ ਸ੍ਰੀ ਗੁਰੂ ਅਮਰਦਾਸ ਜੀ ਨੇ ਹੀ ਕੀਤਾ। ਉਹਨਾਂ ਨੇ ਗੁਰਸਿੱਖੀ ਦੇ ਸਾਰੇ ਇਲਾਕੇ ਨੂੰ ੨੨ ਹਿੱਸਿਆਂ ਵਿੱਚ ਵੰਡਿਆ। ਇਨ੍ਹਾਂ ਨੂੰ ਉਹਨਾਂ ਨੇ ੨੨ ਮੰਜੀਆਂ ਦਾ ਨਾਂ ਦਿੱਤਾ । ਹਰੇਕ ਹਿੱਸੇ ਲਈ ਇਕ ਮੁਖੀ ਸਿੱਖ ਮਿੱਥਿਆ ਗਿਆ । ਇਨ੍ਹਾਂ ੨੨ ਮੁਖੀ ਸਿੱਖਾਂ ਵਿੱਚ ਹਰ ਜਾਤ ਤੋਂ ਬਣੇ ਸਿੱਖ ਸਨ । ਇਕ ਮੁਸਲਮਾਨੋਂ ਹੋਇਆ ਸਿੱਖ ਅੱਲਾ ਯਾਰ ਖਾਂ ਪਠਾਣ ਵੀ ਸੀ ।

ਗੁਰੂ ਜੀ ਆਪ ਵੀ ਸਿੱਖੀ ਪ੍ਰਚਾਰ ਲਈ ਜਾਂਦੇ ਰਹੇ । ਨਤੀਜਾ ਇਹ ਹੋਇਆ ਕਿ ਸਭ ਜਾਤਾਂ-ਬਰਾਦਰੀਆਂ ਦੇ ਲੋਕ ਧੜਾ ਧੜ ਸਿੱਖ ਬਣ ਗਏ । ਹਿੰਦੂ ਹੀ ਨਹੀਂ, ਸਗੋਂ ਮੁਸਲਮਾਨ ਭੀ ਬਹੁਤ ਵੱਡੀ ਗਿਣਤੀ ਵਿੱਚ ਗੁਰੂ ਜੀ ਦੇ ਸਿੱਖ ਬਣੇ । ਇਸ ਕਾਰਨ ਕਈ ਉੱਚ-ਜਾਤੀਏ ਹਿੰਦੂ ਅਤੇ ਮੁਸਲਮਾਨ ਗੁਰੂ ਜੀ ਅਤੇ ਆਪ ਦੇ ਸਿੱਖਾਂ ਨਾਲ ਵੈਰ ਕਰਨ ਲੱਗ ਪਏ । ਉਹਨਾਂ ਨੇ ਲਾਹੌਰ ਤੇ ਦਿੱਲੀ ਸ਼ਕਾਇਤਾਂ ਵੀ ਕੀਤੀਆਂ ਪਰ ਕੁਝ ਨਾ ਬਣਿਆ ।

**ਜੋਤੀ ਜੋਤਿ ਸਮਾਉਣਾ**—ਗੁਰੂ ਜੀ ਦੇ ਦੋ ਪੁੱਤਰ ਸਨ—ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ, ਪਰ ਇਨ੍ਹਾਂ ਵਿੱਚੋਂ ਗੁਰ-ਗੱਦੀ ਦੀਆਂ ਜ਼ਿੰਮੇਵਾਰੀਆਂ ਸੰਭਾਲਣ ਜੋਗ ਕੋਈ ਵੀ ਸਾਬਤ ਨਾ ਹੋਇਆ । ਉਧਰੋਂ ਸ੍ਰੀ ਰਾਮਦਾਸ ਜੀ, 'ਜਿਨ੍ਹਾਂ ਨਾਲ ਗੁਰੂ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਵਿਆਹੀ ਹੋਈ ਸੀ, ਹਰ ਪ੍ਰੀਖਿਆ ਵਿੱਚ ਪੂਰੇ ਉੱਤਰੇ ਅਤੇ ਹਰ ਤਰ੍ਹਾਂ ਯੋਗ ਸਾਬਤ ਹੋਏ । ਭਾਦੋਂ ਸੁਦੀ ੧੫ (ਇਕ ਅੱਸੂ) ਸੰਮਤ ੧੬੩੧, ਮੁਤਾਬਕ ਪਹਿਲੀ ਸਤੰਬਰ ਸੰਨ ੧੫੭੪ ਨੂੰ, ਗੁਰੂ ਅਮਰਦਾਸ ਜੀ ਨੇ ਰਾਮਦਾਸ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀ ਪਾਸੋਂ ਉਹਨਾਂ ਨੂੰ ਤਿਲਕ ਲਵਾਇਆ । ਆਪ ਉਸੇ ਦਿਨ ਜੋਤੀ ਜੋਤਿ ਸਮਾ ਗਏ ।

⊛⊛⊛

# ਸ੍ਰੀ ਗੁਰੂ ਰਾਮਦਾਸ ਜੀ
# ਦੀ
# ਜਗਤ-ਫੇਰੀ ਦਾ ਸੰਖੇਪ

**ਜਨਮ**— ਕੱਤਕ ਵਦੀ ੨ (੨੫ ਅੱਸੂ) ਸੰਮਤ ੧੫੯੧, ੨੪ ਸਤੰਬਰ ਸੰਨ ੧੫੩੪ ।

**ਜਨਮ ਅਸਥਾਨ**— ਚੂਨਾ ਮੰਡੀ, ਲਾਹੌਰ (ਪਾਕਿਸਤਾਨ)

**ਮਾਤਾ-ਪਿਤਾ**— ਪਿਤਾ ਸ੍ਰੀ ਹਰਦਾਸ (ਹਰਿਦਾਸ) ਜੀ ਸੋਢੀ, ਮਾਤਾ ਦਇਆ ਕੌਰ ਜੀ ।

**ਵਿਆਹ**— ੨੨ ਫੱਗਣ ਸੰਮਤ ੧੬੧੦ ਨੂੰ ਗੋਇੰਦਵਾਲ, ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ ।

**ਔਲਾਦ**— ਤਿੰਨ ਪੁੱਤਰ ਸ੍ਰੀ ਪ੍ਰਿਥੀ ਚੰਦ, ਸ੍ਰੀ ਮਹਾਂ ਦੇਵ, ਸ੍ਰੀ ਗੁਰੂ ਅਰਜਨ ਦੇਵ ਜੀ ।

**ਅਸਥਾਨ ਰਚੇ**— ਸੰਤੋਖਸਰ ਦੀ ਖੁਦਵਾਈ ਆਰੰਭੀ ਸੰਮਤ ੧੬੨੭ । 'ਗੁਰੂ ਕੇ ਚੱਕ' (ਅੰਮ੍ਰਿਤਸਰ ਨਗਰੀ) ਦੀ ਨੀਂਹ ਰੱਖੀ ਸੰਮਤ ੧੬੩੧।

**ਅੰਮ੍ਰਿਤਸਰ (ਸਰੋਵਰ) ਦੀ ਤਿਆਰੀ ਆਰੰਭੀ**— ਸੰਮਤ ੧੬੩੪ ।

**ਗੁਰਿਆਈ**— ਭਾਦੋਂ ਸੁਦੀ ੧੫ (੧ ਅੱਸੂ) ਸੰਮਤ ੧੬੩੧, ੧ ਸਤੰਬਰ ਸੰਨ ੧੫੭੪ ਨੂੰ ਗੋਇੰਦਵਾਲ (ਜ਼ਿਲ੍ਹਾ ਅੰਮ੍ਰਿਤਸਰ)

**ਜੋਤੀ ਜੋਤ ਸਮਾਏ**— ਭਾਦੋਂ ਸੁਦੀ ੩ (੨ ਅੱਸੂ) ਸੰਮਤ ੧੬੩੮ ੧ ਸਤੰਬਰ ਸੰਨ ੧੫੮੧, ਗੋਇੰਦਵਾਲ ।

# ਗੁਰਿਆਈ ਤੋਂ ਪਹਿਲਾਂ ਦਾ ਸਮਾਂ

ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਦਾ ਜਨਮ ਚੂਨਾ ਮੰਡੀ ਲਾਹੌਰ ਦੇ ਵਸਨੀਕ ਸ੍ਰੀ ਹਰਦਾਸ (ਹਰਿਦਾਸ) ਜੀ ਸੋਢੀ ਦੇ ਘਰ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਕੱਤਕ ਵਦੀ ੨ (ਕੱਤਕ ਦੀ ਪੁੰਨਿਆਂ ਤੋਂ ਮਗਰੋਂ ਦੂਜੀ ਥਿੱਤ ਵਾਲੇ ਦਿਨ) ਸੰਮਤ ੧੫੯੧ ਨੂੰ ਹੋਇਆ। ਉਸ ਦਿਨ ਅੱਸੂ ਦਾ ਮਹੀਨਾ ੨੫ ਦਿਨ ਗਿਆ ਸੀ ਅਤੇ ਅੰਗਰੇਜ਼ੀ ਮਹੀਨੇ ਸਤੰਬਰ ਸੰਨ ੧੫੩੪ ਦੀ ੨੪ ਤਾਰੀਖ ਸੀ। ਮਾਪਿਆਂ ਨੇ 'ਜੇਠਾ' ਨਾਂ ਰੱਖਿਆ।

ਸ੍ਰੀ ਜੇਠਾ ਜੀ ਅਜੇ ਛੋਟੀ ਉਮਰ ਦੇ ਹੀ ਸਨ ਕਿ ਪਹਿਲਾਂ ਉਹਨਾਂ ਦੇ ਮਾਤਾ ਜੀ ਗੁਜ਼ਰ ਗਏ ਤੇ ਫਿਰ ਪਿਤਾ ਜੀ। ਇਸ ਤਰ੍ਹਾਂ ਉਹ ਸੱਤਾਂ-ਅੱਠਾਂ ਵਰ੍ਹਿਆਂ ਦੀ ਉਮਰ ਵਿੱਚ ਯਤੀਮ ਹੋ ਗਏ। ਉਹਨਾਂ ਦੀ ਨਾਨੀ ਉਹਨਾਂ ਨੂੰ ਆਪਣੇ ਪਿੰਡ ਬਾਸਰਕੇ ਵਿੱਚ ਲੈ ਆਈ। ਉਥੇ ਹੀ ਉਹਨਾਂ ਦੀ ਪਾਲਣਾ ਹੋਈ। ਗਰੀਬੀ ਦੇ ਕਾਰਨ ਛੋਟੀ ਉਮਰੇ ਹੀ ਆਪ ਘੁੰਗਣੀਆਂ ਵੇਚਣ ਦਾ ਕੰਮ ਕਰਨ ਲੱਗ ਪਏ। ਧਰਮੀ ਤੇ ਦਾਨੀ ਸੁਭਾਅ ਦਾ ਸਦਕਾ ਉਹ ਕਈ ਵੇਰ ਗਰੀਬਾਂ-ਗੁਰਬਿਆਂ ਨੂੰ ਮੁਫਤ ਹੀ ਘੁੰਗਣੀਆਂ ਵਰਤਾ ਦਿਆ ਕਰਨ ਤੇ ਉਹਨਾਂ ਦੇ ਨਾਨਾ ਜੀ ਗੁੱਸੇ ਹੋਇਆ ਕਰਨ। ਜਦ ਸਿਆਣੀ ਉਮਰ ਦੇ ਹੋਏ ਤਾਂ ਆਪ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਚਲੇ ਗਏ। ਉਥੇ ਉਹ ਸੰਗਤ ਦੀ ਸੇਵਾ ਕਰਨ ਲੱਗ ਪਏ। ਆਪਣਾ ਗੁਜ਼ਾਰਾ ਉਹ ਘੁੰਗਣੀਆਂ ਵੇਚ ਕੇ ਕਰੀ ਗਏ।

ਇਕ ਦਿਨ ਮਾਤਾ ਰਾਮ ਕੌਰ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਿਹਾ ਕਿ ਬੀਬੀ ਭਾਨੀ ਲਈ ਵਰ ਦੀ ਭਾਲ ਕਰਨੀ ਚਾਹੀਦੀ ਹੈ। ਉਸ ਵੇਲੇ ਸ੍ਰੀ ਜੇਠਾ ਜੀ ਘੁੰਗਣੀਆਂ ਵੇਚਦੇ-ਵੇਚਦੇ ਉਥੇ ਆ ਗਏ। ਮਾਤਾ ਜੀ ਨੇ ਕਿਹਾ ਕਿ ਵਰ ਇਸ ਕਾਕੇ ਜਿਹਾ ਹੋਵੇ। ਗੁਰੂ ਅਮਰਦਾਸ ਜੀ ਨੇ ਕਿਹਾ ਕਿ ਇਸ ਜਿਹਾ ਤਾਂ ਇਹੋ ਹੀ ਹੈ। ਬਸ, ਬਿਨਾਂ ਜਾਤ-ਪਾਤ ਜਾਂ ਨਾਨਕ-ਦਾਦਕ ਦੀ ਪੁੱਛ ਕਰਨ ਦੇ, ਗਰੀਬੀ ਦੀ ਹਾਲਤ ਦੀ ਪ੍ਰਵਾਹ ਨਾ ਕਰਕੇ ਸਾਕ ਕਰ ਦਿੱਤਾ ਗਿਆ। ਥੋੜ੍ਹੇ ਚਿਰ ਮਗਰੋਂ ੨੨ ਫੱਗਣ ਸੰਮਤ ੧੬੧੦ ਨੂੰ ਉਨ੍ਹਾਂ ਦਾ ਵਿਆਹ ਕਰ ਦਿੱਤਾ ਗਿਆ।

ਮਾਤਾ ਭਾਨੀ ਜੀ ਦੀ ਕੁੱਖੋਂ ਤਿੰਨ ਸਾਹਿਬਜ਼ਾਦੇ ਪੈਦਾ ਹੋਏ—ਪ੍ਰਿਥੀ ਚੰਦ (ਪਿਰਥੀਆ) ਸੰਮਤ ੧੬੧੫ ਵਿੱਚ, ਸ੍ਰੀ ਮਹਾਦੇਵ ਸੰਮਤ ੧੬੧੭ ਵਿੱਚ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੨੦ ਵਿੱਚ।

ਵਿਆਹ ਮਗਰੋਂ ਗੁਰੂ ਅਮਰਦਾਸ ਜੀ ਨੇ ਜੇਠਾ ਜੀ ਨੂੰ ਘਰ ਹੀ ਰੱਖ ਲਿਆ। ਉਹਨਾਂ ਦਾ ਹੋਰ ਕੋਈ ਥਾਂ ਨਹੀਂ ਸੀ ਤੇ ਗੁਰੂ ਅਮਰਦਾਸ ਜੀ ਨਿਥਾਵਿਆਂ ਦੇ ਥਾਂ ਸਨ। ਜੇਠਾ ਜੀ ਤਨ-ਮਨ ਨਾਲ ਸਾਧ ਸੰਗਤ ਦੀ ਸੇਵਾ ਕਰਨ ਲੱਗ ਪਏ। ਉਹਨਾਂ ਨੇ ਕਦੇ ਜਵਾਈ ਬਣ ਕੇ ਰਹਿਣ ਦਾ ਖਿਆਲ ਤੀਕ ਨਾ ਕੀਤਾ। ਉਹ ਗੁਰੂ ਅਮਰਦਾਸ ਜੀ ਨੂੰ ਆਪਣੇ ਮੁਕਤੀ ਦਾਤਾ ਗੁਰੂ ਅਤੇ ਆਪਣੇ ਆਪ ਨੂੰ ਉਹਨਾਂ ਦਾ ਨਿਮਾਣਾ ਸੇਵਕ ਸਮਝਦੇ ਸਨ। ਗੁਰੂ ਜੀ ਆਪ ਦਾ ਸੇਵਾ-ਭਾਵ ਵੇਖ ਕੇ ਬੜੇ ਪ੍ਰਸੰਨ ਹੋਇਆ ਕਰਦੇ ਸਨ। ਉਹ ਜੇਠਾ ਜੀ ਨੂੰ ਰਾਮਦਾਸ ਹੀ ਸੱਦਦੇ ਸਨ।

ਸ੍ਰੀ ਰਾਮਦਾਸ ਜੀ ਨੇ ਛੇਤੀ ਹੀ ਸਿੱਖੀ ਆਸ਼ੇ ਨੂੰ ਪੂਰੀ ਤਰ੍ਹਾਂ ਸਮਝ ਕੇ ਆਪਣਾ ਜੀਵਨ ਸਿੱਖੀ ਦੇ ਸੰਚੇ ਵਿੱਚ ਢਾਲ ਲਿਆ। ਬਾਉਲੀ ਸਾਹਿਬ ਦੀ ਕਾਰ ਸਮੇਂ ਆਪ ਵੱਡੇ ਪ੍ਰਬੰਧਕਾਂ ਵਿੱਚੋਂ ਮੁੱਖੀ ਸਨ।

ਇਕ ਵੇਰ ਗੁਰੂ ਜੀ ਨੇ ਆਪ ਨੂੰ ਤੇ ਆਪਣੇ ਦੂਜੇ ਜਵਾਈ ਭਾਈ ਰਾਮਾ ਜੀ ਨੂੰ ਥੜ੍ਹੇ ਬਨਾਉਣ ਦਾ ਹੁਕਮ ਦਿੱਤਾ। ਦੋਹਾਂ ਨੇ ਥੜ੍ਹੇ ਬਣਾਏ। ਸ਼ਾਮ ਨੂੰ ਗੁਰੂ ਜੀ ਨੇ ਵੇਖ ਕੇ ਕਹਿ ਦਿੱਤਾ, "ਇਹ ਠੀਕ ਨਹੀਂ, ਢਾ ਕੇ ਫਿਰ ਬਣਾਓ।" ਜਦ ਫਿਰ ਬਣਾਏ ਗਏ ਤਾਂ ਗੁਰੂ ਜੀ ਨੇ ਫਿਰ ਢਹਾ ਦਿੱਤੇ। ਤੀਜੀ ਵੇਰ ਵੀ ਢਾਹੁਣ ਦਾ ਹੀ ਹੁਕਮ ਦਿੱਤਾ। ਭਾਈ ਰਾਮਾ ਜੀ ਨੇ ਕਿਹਾ, "ਜੀ ਮੈਥੋਂ ਤਾਂ ਇਸ ਤੋਂ ਚੰਗਾ ਥੜ੍ਹਾ ਨਹੀਂ ਜੇ ਬਣ ਸਕਦਾ।" ਪਰ ਸ੍ਰੀ ਰਾਮਦਾਸ ਜੀ ਥੜ੍ਹਾ ਢਾਹ ਕੇ ਫਿਰ ਬਨਾਉਣ ਲੱਗ ਪਏ। ਇਸ ਤਰ੍ਹਾਂ ਆਪ ਚੁੱਪ ਕੀਤੇ ਹੁਕਮ ਮੰਨਣ ਦੀ ਪ੍ਰੀਖਿਆ ਵਿੱਚ ਸਫਲ ਹੋਏ।

ਸੰਮਤ ੧੬੨੭ ਵਿੱਚ ਗੁਰੂ ਅਮਰਦਾਸ ਜੀ ਨੇ ਜਿਸ ਥਾਂ ਹੁਣ ਅੰਮ੍ਰਿਤਸਰ ਹੈ, ਇਸ ਦਾ ਪੂਰਾ-ਪੂਰਾ ਪਤਾ ਸਮਝ ਕੇ ਸ੍ਰੀ ਰਾਮਦਾਸ ਜੀ ਨੂੰ ਬਾਬਾ ਬੁੱਢਾ ਜੀ ਸਮੇਤ ਉਥੇ ਭੇਜਿਆ ਕਿ ਸਰੋਵਰ ਬਣਾਓ ਤੇ ਪਿੰਡ ਵਸਾਓ। ਸ੍ਰੀ ਰਾਮਦਾਸ ਜੀ ਨੇ ਪਹਿਲਾਂ ਸੰਤੋਖਸਰ ਦੀ ਖੁਦਾਈ

ਆਰੰਭੀ । ਇਸ ਤਾਲ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੫ ਵਿੱਚ ਪੂਰਾ ਕੀਤਾ ।

ਫੇਰ ਸੰਮਤ ੧੬੩੧ (ਸੰਨ ੧੫੭੪) ਵਿੱਚ ਆਪ ਨੇ ਨਗਰ ਦੀ ਨੀਂਹ ਰੱਖੀ । ਇਸ ਦਾ ਨਾਂ ਉਹਨਾਂ 'ਗੁਰੂ ਕਾ ਚੱਕ' ਰੱਖਿਆ । ਆਪਣੇ ਰਹਿਣ ਲਈ ਆਪ ਨੇ ਮਕਾਨ ਬਣਵਾਇਆ ਜੋ 'ਗੁਰੂ ਕੇ ਮਹਿਲ' ਕਰ ਕੇ ਪ੍ਰਸਿੱਧ ਹੈ । ਮਗਰੋਂ ਗੁਰੂ ਅਰਜਨ ਦੇਵ ਜੀ ਨੇ ਪਿੰਡ ਦਾ ਨਾਂ 'ਚੱਕ ਰਾਮਦਾਸ' ਜਾਂ 'ਰਾਮਦਾਸ ਪੁਰਾ' ਰੱਖਿਆ ।

ਕੁਝ ਚਿਰ ਮਗਰੋਂ ਆਪਣਾ ਜੋਤੀ ਜੋਤਿ ਸਮਾਉਣ ਦਾ ਸਮਾਂ ਆ ਗਿਆ ਜਾਣ ਕੇ, ਗੁਰੂ ਅਮਰਦਾਸ ਜੀ ਨੇ ਰਾਮਦਾਸ ਜੀ ਨੂੰ ਗੋਇੰਦਵਾਲ ਸੱਦ ਲਿਆ । ਉਥੇ ਭਾਦਰੋਂ ਸੁਦੀ ੧੫ ਨੂੰ (ਭਾਦਰੋਂ ਦੀ ਪੁੰਨਿਆ ਵਾਲੇ ਦਿਨ) ਜਿਸ ਦਿਨ ਅੱਸੂ ਮਹੀਨੇ ਦੀ ਸੰਗਰਾਂਦ ਸੀ, ਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀ ਪਾਸੋਂ ਗੁਰਿਆਈ ਦਾ ਤਿਲਕ ਲਵਾਇਆ । ਇਸ ਤਰ੍ਹਾਂ ਜੇਠਾ ਜੀ ਆਪਣੀ ਪ੍ਰੇਮ-ਭਗਤੀ, ਸੇਵਾ, ਲਿਆਕਤ ਅਤੇ ਹੋਰ ਅਨੇਕ ਗੁਣਾਂ ਦਾ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਬਣ ਗਏ ।

ਉਸੇ ਦਿਨ ਗੁਰੂ ਅਮਰਦਾਸ ਜੀ ਜੋਤੀ-ਜੋਤਿ ਸਮਾ ਗਏ ।

## ਗੁਰਿਆਈ ਦਾ ਸਮਾਂ

**ਗੁਰੂ ਕਾ ਚੱਕ —** ਗੁਰੂ ਅਮਰਦਾਸ ਜੀ ਦੇ ਜੋਤੀ-ਜੋਤਿ ਸਮਾਉਣ ਮਗਰੋਂ ਛੇਤੀ ਹੀ ਗੁਰੂ ਰਾਮਦਾਸ ਜੀ ਪਰਿਵਾਰ ਸਮੇਤ ਗੁਰੂ ਕੇ ਚੱਕ ਆ ਗਏ । ਸੰਮਤ ੧੬੩੪ ਵਿੱਚ ਆਪ ਨੇ ਤੁੰਗ ਪਿੰਡ ਦੇ ਜ਼ਿਮੀਂਦਾਰਾਂ ਨੂੰ ੭੦੦ ਅਕਬਰੀ ਰੁਪੈ ਦੇ ਕੇ ਪੰਜ ਸੌ ਵਿਘੇ ਭੋਂ ਸਮੇਤ ਗੁਰੂ ਕੇ ਚੱਕ ਵਾਲੀ ਥਾਂ ਦਾ ਪਟਾ ਪ੍ਰਾਪਤ ਕਰ ਲਿਆ । ਫੇਰ ਇਸ ਥਾਂ ਵਸੋਂ ਕਰਾਉਣੀ ਸ਼ੁਰੂ ਕੀਤੀ । ਗੁਰੂ ਰਾਮਦਾਸ ਜੀ ਚਾਹੁੰਦੇ ਸਨ ਕਿ ਸਿੱਖਾਂ ਦੇ ਤਨ ਵੀ ਤਕੜੇ ਤੇ ਨਰੋਏ ਹੋਣ ਅਤੇ ਉਹਨਾਂ ਦੇ ਮਨ ਤੇ ਆਤਮਾ ਵੀ ਬਲਵਾਨ ਤੇ ਕਰਤਾਰ ਨਾਲ ਜੁੜੇ ਹੋਣ ਅਤੇ ਉਹਨਾਂ ਪਾਸ ਧਨ-ਪਦਾਰਥ ਦੀ ਵੀ ਥੁੜ ਨਾ ਹੋਵੇ । ਗੁਰੂ ਨਾਨਕ ਦੇਵ ਜੀ ਦੇ ਆਸ਼ੇ ਨੂੰ ਮੁੱਖ ਰੱਖ ਕੇ ਆਪ

ਅਜਿਹਾ ਸਮਾਜ ਪ੍ਰਫੁੱਲਤ ਹੋਇਆ ਵੇਖਣਾ ਚਾਹੁੰਦੇ ਸਨ, ਜਿਸ ਵਿੱਚ ਨਾ ਕੋਈ ਵਿਹਲੜ (ਮੁਫਤ ਖੋਰਾ) ਹੀ ਹੋਵੇ ਤੇ ਨਾ ਹੀ ਕੋਈ ਭੁੱਖਾ ਕੰਗਾਲ ਹੋਵੇ। ਨਾ ਕੋਈ ਹੋਰਨਾਂ ਉੱਪਰ ਧੱਕਾ (ਸਖਤੀ) ਕਰਕੇ ਮਾਲਾ-ਮਾਲ ਹੋਣ ਵਾਲਾ ਹੀ ਹੋਵੇ। ਇਸ ਲਈ ਆਪ ਨੇ ਥਾਂ ਥਾਂ ਤੋਂ ੫੨ ਜਾਤਾਂ ਦੇ ਵੱਖ-ਵੱਖ ਕਿੱਤੇ ਕਰਨ ਵਾਲੇ ਬੰਦੇ ਮੰਗਵਾ ਕੇ ਇਥੇ ਵਸਾਏ। ਇਹ ਲੋਕ ਦਸਤਕਾਰੀ ਹੁਨਰ ਤੇ ਵਪਾਰ ਦੇ ਜਾਣੂ ਸਨ ਅਤੇ ਧਨ ਤੋਂ ਪੈਦਾਵਾਰ ਵਧਾਉਣ ਦੇ ਢੰਗ ਜਾਣਦੇ ਸਨ। ਇਨ੍ਹਾਂ ਵਿੱਚ ਸਿੱਖਾਂ ਤੋਂ ਇਲਾਵਾ ਹਿੰਦੂ ਤੇ ਮੁਸਲਮਾਨ ਵੀ ਸਨ। ਲੁਹਾਰ, ਤਰਖਾਣ, ਸੁਨਿਆਰ, ਠਠਿਆਰ, ਜੁਲਾਹੇ, ਮੋਚੀ। ਇਨ੍ਹਾਂ ਨੂੰ ਇਕ ਬਜ਼ਾਰ ਵਿੱਚ ਵਸਾ ਕੇ ਤੇ ਉਸ ਬਜ਼ਾਰ ਦਾ ਨਾਂ ਗੁਰੂ ਬਜ਼ਾਰ ਰੱਖ ਕੇ, ਗੁਰੂ ਜੀ ਨੇ ਇਨ੍ਹਾਂ ਕਿਰਤੀਆਂ ਨੂੰ ਨਿਵਾਜਿਆ। ਇਸ ਤਰ੍ਹਾਂ ਆਪ ਨੇ ਦੇਸ਼ ਦੇ ਕਾਰ–ਵਿਹਾਰ, ਦਸਤਕਾਰੀ ਤੇ ਵਪਾਰ ਦਾ ਵਾਧਾ ਕਰਕੇ ਦੇਸ਼ ਦੀ ਆਰਥਕ ਹਾਲਤ ਨੂੰ ਸੁਧਾਰਨ ਲਈ ਸਮਾਜ ਵਿੱਚ ਮਿਲਾਪ ਤੇ ਸਮਾਨਤਾ ਅਤੇ ਹਿੰਦੂ-ਸਿੱਖ ਮੁਸਲਮਾਨ ਜਨਤਾ ਵਿੱਚ ਏਕਤਾ ਤੇ ਕੌਮੀਅਤ ਦੇ ਭਾਵ ਪੈਦਾ ਕਰਨ ਲਈ ਠੋਸ ਕੰਮ ਕੀਤਾ ਤੇ ਸੋਹਣੀ ਲੀਹ ਚਲਾਈ।

ਉਸੇ ਸਾਲ (ਸੰਮਤ ੧੬੩੪) ਵਿੱਚ ਆਪ ਨੇ ਦੁਖ-ਭੰਜਨੀ ਬੇਰੀ ਦੇ ਪਾਸ ਇਕ ਤਾਲ ਖੁਦਵਾਇਆ, ਜਿਸ ਨੂੰ ਮਗਰੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਕੀਤਾ। ਇਸ ਤਾਲ ਨੂੰ ਵਰਤਣ ਦੀ ਹਰੇਕ ਨੂੰ ਖੁਲ੍ਹ ਸੀ।

**ਮਸੰਦ**—ਸਿੱਖੀ ਦੀ ਜਥੇਬੰਦੀ ਬਾਰੇ ਗੁਰੂ ਜੀ ਨੇ ਠੋਸ ਕੰਮ ਕੀਤਾ। ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਬਾਈ ਮੰਜੀਆਂ ਥਾਪੀਆਂ ਸਨ। ਗੁਰੂ ਰਾਮਦਾਸ ਜੀ ਨੇ ਪ੍ਰਚਾਰ ਕਰਨ ਲਈ ਥਾਂ ਥਾਂ ਗੁਰਸਿੱਖਾਂ ਦੇ ਕੱਢ ਕੇ ਰੱਖੇ ਧਨ-ਪਦਾਰਥ ਦੀ ਉਗਰਾਹੀ ਲਈ 'ਮਸੰਦਾਂ' ਦੀ ਸਥਾਪਨਾ ਕੀਤੀ। 'ਮਸੰਦ' ਫ਼ਾਰਸੀ ਦੇ ਸ਼ਬਦ 'ਮਸਨਦ' ਤੋਂ ਬਣਿਆ ਹੈ। ਇਸ ਦਾ ਮਤਲਬ ਸੀ ਗੁਰਗੱਦੀ ਦੇ ਪ੍ਰਵਾਨ ਕੀਤੇ ਹੋਏ ਸੇਵਾਦਾਰ। ਇਨ੍ਹਾਂ ਦੇ ਜ਼ਿੰਮੇਂ ਇਹ ਕੰਮ ਲਾਇਆ ਗਿਆ ਕਿ ਇਹ ਆਪੋ ਆਪਣੇ ਇਲਾਕੇ ਵਿੱਚ ਪ੍ਰਚਾਰ ਵੀ ਕਰਨ ਅਤੇ ਸੰਗਤਾਂ ਦੀ ਕਾਰ-ਭੇਟ (ਗੁਰੂ ਦੇ ਦਰਬਾਰ ਲਈ ਚੜ੍ਹਾਵਾ) ਇਕੱਠਾ ਕਰਕੇ ਸਮੇਂ ਸਮੇਂ ਗੁਰੂ ਜੀ ਤੀਕ ਪੁਚਾ

ਦਿਆ ਕਰਨ। ਇਸ ਤਰ੍ਹਾਂ ਇਕ ਤਾਂ ਗੁਰੂ ਜੀ ਦੀ ਗੋਲਕ ਦੀ ਆਮਦਨ ਵਧ ਗਈ ਜੋ ਸਾਂਝੇ ਕੌਮੀ ਕੰਮਾਂ ਲਈ ਵਰਤੀ ਜਾਂਦੀ। ਦੂਜੇ, ਸਿੱਖਾਂ ਨੂੰ ਸਾਂਝੇ ਕੰਮਾਂ ਲਈ ਮਾਇਆ ਦੇਣ ਦਾ ਸੁਭਾਅ ਪਿਆ। ਤੀਜੇ, ਉਹਨਾਂ ਦਾ ਗੁਰੂ ਜੀ ਦੇ ਦਰਬਾਰ ਤੇ ਸਿੱਖੀ ਦੇ ਕੇਂਦਰ ਨਾਲ ਸਦੀਵੀਂ ਸਬੰਧ ਕਾਇਮ ਹੋ ਗਿਆ ਤੇ ਅਪਣੱਤ ਪੈ ਗਈ।

**ਬਾਬਾ ਸ੍ਰੀ ਚੰਦ ਜੀ—** ਇਕ ਵੇਰ ਬਾਬਾ ਸ੍ਰੀ ਚੰਦ ਜੀ ਜੋ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਤੇ ਉਦਾਸੀ ਮੱਤ ਦੇ ਮੋਢੀ ਸਨ, ਗੁਰੂ ਜੀ ਨੂੰ ਮਿਲਣ ਆਏ। ਆਪ ਨੇ ਉਹਨਾਂ ਦਾ ਬੜਾ ਆਦਰ ਕੀਤਾ। ਪੰਜ ਸੌ ਰੁਪਿਆ ਤੇ ਇਕ ਘੋੜਾ ਭੇਟ ਕੀਤਾ। ਗੁਰੂ ਜੀ ਨਾਲ ਬਚਨ-ਬਿਲਾਸ ਕਰਦਿਆਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ, "ਏਡੀ ਦਾੜ੍ਹੀ ਕਿਉਂ ਵਧਾਈ ਹੋਈ ਜੇ ?" ਨਿਮਰਤਾ ਦੇ ਅਵਤਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਉੱਤਰ ਦਿੱਤਾ- "ਮਹਾਰਾਜ ਜੀ ! ਆਪ ਜਿਹੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਵਾਸਤੇ।"

ਬਾਬਾ ਸ੍ਰੀ ਚੰਦ ਜੀ ਨੇ ਕਿਹਾ-"ਇਨ੍ਹਾਂ ਗੁਣਾਂ ਦਾ ਸਦਕਾ ਹੀ ਤਾਂ ਤੁਸਾਂ ਗੁਰਿਆਈ ਪ੍ਰਾਪਤ ਕਰ ਲਈ ਤੇ ਅਸੀਂ ਖਾਲੀ ਰਹਿ ਗਏ।"

**ਗੁਰ-ਗੱਦੀ ਲਈ ਯੋਗ ਕੌਣ ?** ਸ੍ਰੀ ਗੁਰੂ ਅਮਰਦਾਸ ਜੀ ਆਪਣੀ ਸਪੁੱਤਰੀ ਬੀਬੀ ਭਾਨੀ ਨੂੰ ਵਰ ਦੇ ਗਏ ਸਨ ਕਿ ਗੁਰ-ਗੱਦੀ ਅਗਾਂਹ ਨੂੰ ਤੁਹਾਡੀ ਔਲਾਦ ਪਾਸ ਹੀ ਰਹੇਗੀ। ਇਸ ਕਰਕੇ ਗੁਰ-ਗੱਦੀ ਲਈ ਚੋਣ ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨਾਂ ਸਪੁੱਤਰਾਂ-ਬਾਬਾ ਪ੍ਰਿਥੀ ਚੰਦ, ਬਾਬਾ ਮਹਾਂ ਦੇਵ ਤੇ ਸ੍ਰੀ ਅਰਜਨ ਦੇਵ-ਵਿੱਚੋਂ ਹੋਣੀ ਸੀ।

ਸਭ ਤੋਂ ਵੱਡਾ ਪ੍ਰਿਥੀ ਚੰਦ ਕਾਰ-ਵਿਹਾਰ ਵਿੱਚ ਬੜਾ ਯੋਗ ਸੀ। ਸਾਰਾ ਕੰਮ-ਕਾਜ, ਆਮਦਨ, ਖਰਚ, ਆਏ-ਗਏ ਦੀ ਸੰਭਾਲ ਦਾ ਸਾਰਾ ਪ੍ਰਬੰਧ ਉਹ ਕਰਦਾ ਸੀ। ਸੰਗਤਾਂ ਵਿੱਚ ਉਸ ਦੀ ਚੰਗੀ ਜਾਣ-ਪਛਾਣ ਸੀ। ਮਸੰਦਾਂ ਵਿੱਚ ਉਸ ਦਾ ਚੰਗਾ ਰਸੂਖ ਸੀ। ਇਸ ਤਾਕਤ ਤੇ ਰਸੂਖ ਕਾਰਨ ਉਹ ਆਪਣੇ ਮਨ ਵਿੱਚ ਪੱਕੀ ਪਕਾਈ ਬੈਠਾ ਸੀ ਕਿ ਗੁਰ-ਗੱਦੀ ਦਾ ਸਾਰਾ ਕੰਮ ਜਿੰਨਾ ਸੋਹਣਾ ਮੈਂ ਨਿਭਾਅ ਸਕਦਾ ਹਾਂ, ਉਨ੍ਹਾ ਹੋਰ ਕੋਈ ਨਹੀਂ ਨਿਭਾਅ ਸਕਦਾ ਇਸ ਲਈ ਗੁਰ-ਗੱਦੀ ਦੇ ਮੈਂ ਹੀ ਲਾਇਕ ਹਾਂ।

ਇਸੇ ਖਿਆਲ ਨਾਲ ਉਹ ਆਪਣੇ ਛੋਟੇ ਭਰਾਵਾਂ ਨੂੰ ਆਪਣੇ ਕੰਮ ਦੇ ਨੇੜੇ ਨਹੀਂ ਸੀ ਆਉਣ ਦੇਂਦਾ ਕਿ ਮਤਾਂ ਸੰਗਤਾਂ ਤੇ ਮਸੰਦਾਂ ਵਿੱਚ ਉਹਨਾਂ ਦਾ ਅਸਰ-ਰਸੂਖ ਵਧ ਜਾਵੇ, ਪਰ ਉਹ ਉਹਨਾਂ ਆਤਮਕ ਗੁਣਾਂ ਤੋਂ ਸੱਖਣਾ ਸੀ, ਜਿਹੜੇ ਨਮੂਨੇ ਦੇ ਸਿੱਖ ਅਤੇ ਸਿੱਖਾਂ ਦੇ ਗੁਰੂਆਂ ਵਿੱਚ ਹੋਣੇ ਚਾਹੀਦੇ ਸਨ।

ਦੂਜੇ ਪੁੱਤਰ ਸ੍ਰੀ ਮਹਾਂ ਦੇਵ ਜੀ ਮਸਤ ਸਾਧੂ ਸੁਭਾਅ ਦੇ ਮਾਲਕ ਸਨ। ਉਹ ਕਿਸੇ ਕੰਮ ਵਿੱਚ ਰੁਚੀ ਨਹੀਂ ਸਨ ਰੱਖਦੇ। ਉਹਨਾਂ ਨੂੰ ਗੁਰ-ਗੱਦੀ ਦਾ ਕਦੇ ਖਿਆਲ ਹੀ ਨਹੀਂ ਸੀ ਆਇਆ।

ਤੀਜੇ ਪੁੱਤਰ ਸ੍ਰੀ ਅਰਜਨ ਦੇਵ ਜੀ ਵਿੱਚ ਗੁਰਸਿੱਖਾਂ ਵਾਲੇ ਸਾਰੇ ਗੁਣ ਸਨ। ਉਹ ਹਰ ਤਰ੍ਹਾਂ ਲਾਇਕ ਸਨ। ਗੁਰੂ ਰਾਮਦਾਸ ਜੀ ਨੂੰ ਗੁਰੂ ਜਾਣ ਕੇ ਪੂਜਦੇ ਸਨ। ਉਹਨਾਂ ਦੀ ਹਰ ਪ੍ਰਕਾਰ ਦੀ ਸੇਵਾ ਕਰਕੇ ਤੇ ਹੁਕਮ ਮੰਨ ਕੇ ਉਹਨਾਂ ਦੀ ਖੁਸ਼ੀ ਪ੍ਰਾਪਤ ਕਰਨ ਦੇ ਆਹਰਾਂ ਵਿੱਚ ਦਿਨ ਰਾਤ ਲੱਗੇ ਰਹਿੰਦੇ ਸਨ। ਗੁਰ-ਗੱਦੀ ਦੀ ਖਾਹਿਸ਼ ਕਦੇ ਉਹਨਾਂ ਦੇ ਦਿਲ ਵਿੱਚ ਪੈਦਾ ਹੀ ਨਹੀਂ ਸੀ ਹੋਈ, ਪ੍ਰੰਤੂ, ਪ੍ਰੀਖਿਆ ਵਿੱਚ ਸ੍ਰੀ ਗੁਰੂ ਅਰਜਨ ਦੇਵ ਹੀ ਗੁਰ-ਗੱਦੀ ਦੇ ਯੋਗ ਸਾਬਤ ਹੋਏ।

ਪ੍ਰਿਥੀ ਚੰਦ ਇਸ ਫੈਸਲੇ 'ਤੇ ਬੜਾ ਨਰਾਜ਼ ਹੋਇਆ। ਉਹ ਕਹਿੰਦਾ ਸੀ ਕਿ ਵੱਡਾ ਪੁੱਤਰ ਮੈਂ ਹਾਂ ਤੇ ਸਾਰਾ ਪ੍ਰਬੰਧ ਕਰਦਾ ਹਾਂ। ਗੱਦੀ ਮੇਰਾ ਹੱਕ ਹੈ। ਉਹ ਗੁਰੂ ਜੀ ਨਾਲ ਝਗੜਨ ਲੱਗ ਪਿਆ ਕਿ ਤੁਸਾਂ ਮੇਰਾ ਹੱਕ ਮਾਰਿਆ ਹੈ। ਗੁਰੂ ਜੀ ਨੇ ਉਸ ਨੂੰ ਬੜਾ ਸਮਝਾਇਆ, ਪਰ ਉਹ ਆਪਣੇ ਹਠ 'ਤੇ ਡਟਿਆ ਰਿਹਾ।

ਸੱਚ-ਖੰਡ ਵਾਪਸੀ ਦਾ ਸਮਾਂ ਨੇੜੇ ਆਇਆ ਜਾਣ ਕੇ ਸ੍ਰੀ ਗੁਰੂ ਰਾਮਦਾਸ ਜੀ ਪਰਿਵਾਰ ਸਮੇਤ ਗੋਇੰਦਵਾਲ ਚਲੇ ਗਏ। ਉਥੇ ਭਾਦਰੋਂ ਸੁਦੀ ੩ (੨ ਅੱਸੂ) ਸੰਮਤ ੧੬੩੮ ਮੁਤਾਬਿਕ ੧ ਸਤੰਬਰ ਸੰਨ ੧੫੮੧ ਨੂੰ ਸ੍ਰੀ ਅਰਜਨ ਦੇਵ ਜੀ ਨੂੰ ਗੁਰਿਆਈ ਦੇਣ ਦੀ ਰਸਮ ਅਦਾ ਕੀਤੀ ਗਈ ਅਤੇ ਉਸੇ ਦਿਨ ਹੀ ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾ ਗਏ।

❀❀❀

# ਸ੍ਰੀ ਗੁਰੂ ਅਰਜਨ ਦੇਵ ਜੀ
# ਦੀ
# ਜਗਤ-ਫੇਰੀ ਦਾ ਸੰਖੇਪ

**ਜਨਮ**— ਵੈਸਾਖ ਵਦੀ ੭ (੧੯ ਵੈਸਾਖ) ਸੰਮਤ ੧੬੨੦ ਮੁਤਾਬਿਕ ੧੫ ਅਪ੍ਰੈਲ ਸੰਨ ੧੫੬੩।

**ਜਨਮ-ਅਸਥਾਨ**— ਗੋਇੰਦਵਾਲ, ਜ਼ਿਲ੍ਹਾ ਅੰਮ੍ਰਿਤਸਰ।

**ਮਾਤਾ-ਪਿਤਾ**— ਪਿਤਾ ਸ੍ਰੀ ਗੁਰੂ ਰਾਮਦਾਸ ਜੀ, ਮਾਤਾ–ਬੀਬੀ ਭਾਨੀ ਜੀ।

**ਵਿਆਹ**— ੨੩ ਹਾੜ ਸੰਮਤ ੧੬੩੬ ਨੂੰ ਮਉ (ਮੌ) ਪਿੰਡ ਤਹਿਸੀਲ ਫਿਲੌਰ, ਜ਼ਿਲ੍ਹਾ ਜਲੰਧਰ ਦੇ ਵਸਨੀਕ ਸ੍ਰੀ ਕ੍ਰਿਸ਼ਨ ਚੰਦ ਦੀ ਸਪੁੱਤਰੀ ਗੰਗਾ ਦੇਵੀ ਜੀ ਨਾਲ।

**ਔਲਾਦ**— ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ।

**ਗੁਰਿਆਈ**— ਭਾਦੋਂ ਸੁਦੀ ੩ (੨ ਅੱਸੂ ਸੰਮਤ ੧੬੩੮, ਪਹਿਲੀ ਸਤੰਬਰ ਸੰਨ ੧੫੮੧।

**ਅਸਥਾਨ ਰਚੇ**—ਅੰਮ੍ਰਿਤਸਰ ਦਾ ਸਰੋਵਰ ਪੱਕਾ ਬਣਵਾਇਆ ਸੰਮਤ ੧੬੪੩ ਸੰਤੋਖਸਰ ਮੁਕੰਮਲ ਸੰਮਤ ੧੬੪੫।

| | |
|---|---|
| **ਸ੍ਰੀ ਹਰਿਮੰਦਰ ਸਾਹਿਬ ਜੀ ਦੀ ਨੀਂਹ ਰੱਖੀ** | ਸੰਮਤ ੧੬੪੫। |
| **ਤਰਨ ਤਾਰਨ ਸਰੋਵਰ** | ਸੰਮਤ ੧੬੪੭। |
| **ਕਰਤਾਰਪੁਰ (ਜਲੰਧਰ)** | ਸੰਮਤ ੧੬੫੦। |
| **ਤਰਨ ਤਾਰਨ ਸ਼ਹਿਰ** | ਸੰਮਤ ੧੬੫੩। |
| **ਛੇਹਰਟਾ ਸਾਹਿਬ** | ਸੰਮਤ ੧੬੫੪। |
| **ਸ੍ਰੀ ਗੋਬਿੰਦਪੁਰਾ** | ਸੰਮਤ ੧੬੫੪। |
| **ਬਾਉਲੀ ਸਾਹਿਬ ਲਾਹੌਰ** | ਸੰਮਤ ੧੬੫੬। |
| **ਰਾਮਸਰ, ਅੰਮ੍ਰਿਤਸਰ** | ਸੰਮਤ ੧੬੫੯-੬੦। |

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ**–ਸ੍ਰੀ ਰਾਮਸਰ ਸਾਹਿਬ ਜੀ ਦੇ ਕੰਢੇ

ਸੰਮਤ ੧੬੬੦ ਵਿੱਚ ਲਿਖਾਉਣਾ ਆਰੰਭਿਆ ਅਤੇ ਭਾਦੋਂ ਸੁਦੀ ੧, ੧੬੬੧ ਨੂੰ ਸ੍ਰੀ ਹਰਿਮੰਦਰ ਸਾਹਿਬ ਵਿੱਚ ਅਸਥਾਪਨ ਕੀਤਾ ।

**ਜੋਤੀ ਜੋਤਿ ਸਮਾਏ** –ਜੇਠ ਸੁਦੀ ੪ (੧ ਹਾੜ ਸੰਮਤ ੧੬੬੩, ੩੦ ਮਈ ਸੰਨ ੧੬੦੬ ।

## ਗੁਰਿਆਈ ਤੋਂ ਪਹਿਲਾ ਸਮਾਂ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਵੈਸਾਖ ਵਦੀ ੭ ਸੰਮਤ ੧੬੨੦ ਨੂੰ (ਵੈਸਾਖ ਦੀ ਪੁੰਨਿਆਂ ਤੋਂ ਮਗਰੋਂ ਸੱਤਵੀਂ ਥਿਤ ਵਾਲੇ ਦਿਨ) ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁੱਖੋਂ ਗੋਇੰਦਵਾਲ ਵਿੱਚ ਹੋਇਆ । ਉਸ ਦਿਨ ਵੈਸਾਖ ਸੰਮਤ ੧੬੨੦ ਦੀ ੧੯ ਤਰੀਕ ਸੀ । ਅੰਗਰੇਜ਼ੀ ਸਾਲ ਦੇ ਹਿਸਾਬ ਨਾਲ ਉਸ ਦਿਨ ਸੰਨ ੧੫੬੩ ਦੇ ਅਪ੍ਰੈਲ ਮਹੀਨੇ ਦੀ ੧੫ ਤਰੀਕ ਸੀ ।

ਆਪ ਦੀ ਪੜ੍ਹਾਈ ਸਿੱਖਿਆ ਤੇ ਵਿਦਿਆ ਦਾ ਸੋਹਣਾ ਪ੍ਰਬੰਧ ਕੀਤਾ ਗਿਆ । ਆਪ ਮੁੱਢ ਤੋਂ ਹੋਣਹਾਰ ਤੇ ਸੰਤ-ਸਰੂਪ ਸਨ । ਆਪ ਦੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਆਪ ਨਾਲ ਬਹੁਤ ਪਿਆਰ ਕਰਦੇ ਸਨ । ਇਕ ਸਮੇਂ ਗੁਰੂ ਜੀ ਨੇ ਆਪ ਨੂੰ 'ਦੋਹਿਤਾ ਬਾਣੀ ਕਾ ਬੋਹਿਥਾ* ਦਾ ਵਰ ਬਖ਼ਸ਼ਿਆ । ਆਪ ਦਾ ਬਾਲਪਨ ਤਾਂ ਗੋਇੰਦਵਾਲ ਵਿੱਚ ਗੁਜ਼ਰਿਆ, ਪਰ ਅੱਸੂ ੧੬੩੧ ਵਿੱਚ ਗੁਰਿਆਈ ਮਿਲਣ 'ਤੇ ਆਪ ਜੀ ਦੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਗੁਰੂ ਕੇ ਚੱਕ ਆ ਗਏ । ਸ੍ਰੀ ਗੁਰੂ ਅਰਜਨ ਦੇਵ ਜੀ ਵੀ ਪਰਿਵਾਰ ਦੇ ਨਾਲ ਉਥੇ ਆਏ । ਸੁਰਤ ਸੰਭਾਲਦਿਆਂ ਹੀ ਉਹ ਆਪਣੇ ਪਿਤਾ ਜੀ ਨੂੰ ਮੁਕਤੀਦਾਤਾ ਗੁਰੂ ਸਮਝ ਕੇ ਉਹਨਾਂ ਦੀ ਸੇਵਾ ਕਰਦੇ ਤੇ ਖੁਸ਼ੀਆਂ ਪ੍ਰਾਪਤ ਕਰਨ ਦੇ ਆਹਰਾਂ ਵਿੱਚ ਪ੍ਰੇਮ ਸਹਿਤ ਲੱਗੇ ਰਹਿੰਦੇ ਸਨ।

ਆਪ ਨੇ ਚੰਗੀ ਵਿਦਿਆ ਪ੍ਰਾਪਤ ਕੀਤੀ । ਨਾਮ ਜਪ ਕੇ ਆਤਮਿਕ ਗਿਆਨ ਪ੍ਰਾਪਤ ਕੀਤਾ ਅਤੇ ਮਾਤਾ ਪਿਤਾ ਦੇ ਸਭ ਗੁਣ ਆਪ ਨੂੰ ਪ੍ਰਾਪਤ ਹੋਏ । ਛੋਟੀ ਉਮਰ ਵਿੱਚ ਹੀ ਆਪ ਸੋਹਣੀ ਧਾਰਮਿਕ ਕਵਿਤਾ ਰਚਣ

*'ਬੋਹਿਥਾ' ਦਾ ਅਰਥ ਹੈ ਜਹਾਜ਼ । ਗੁਰੂ ਜੀ ਦਾ ਭਾਵ ਹੈ ਕਿ ਸ੍ਰੀ ਅਰਜਨ ਦੇਵ ਜੀ ਬਹੁਤ ਸਾਰੀ ਬਾਣੀ ਰਚਣਗੇ ।

ਲੱਗ ਪਏ ।

ਆਪ ਦਾ ਵਿਆਹ ੨੩ ਹਾੜ ਸੰਮਤ ੧੬੩੬ ਨੂੰ ਮਉ (ਮੌਂ) ਪਿੰਡ ਤਹਿਸੀਲ ਫਿਲੌਰ ਜ਼ਿਲ੍ਹਾ ਜਲੰਧਰ ਦੇ ਵਸਨੀਕ ਸ੍ਰੀ ਕ੍ਰਿਸ਼ਨ ਚੰਦ ਦੀ ਸਪੁੱਤਰੀ ਬੀਬੀ ਗੰਗਾ ਦੇਵੀ ਜੀ ਨਾਲ ਹੋਇਆ । ਉਹਨਾਂ ਦੀ ਕੁੱਖੋਂ, ੨੧ ਹਾੜ ਸੰਮਤ ੧੬੫੨ ਨੂੰ ਸ੍ਰੀ ਹਰਿਗੋਬਿੰਦ ਸਾਹਿਬ ਜੀ ਪੈਦਾ ਹੋਏ । ਜਦ ਚੌਥੇ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਤਾਂ ਉਹਨਾਂ ਨੇ ਪ੍ਰੀਖਿਆ, ਸੋਚ-ਵਿਚਾਰ ਤੇ ਸੰਗਤਾਂ ਦੀ ਸੰਮਤੀ (ਸਲਾਹ) ਨਾਲ ਸ੍ਰੀ ਅਰਜਨ ਦੇਵ ਜੀ ਨੂੰ ਭਾਦੋਂ ਸੁਦੀ ੩ (੨ ਅੱਸੂ) ਸੰਮਤ ੧੬੩੮ (ਪਹਿਲੀ ਸਤੰਬਰ ਸੰਨ ੧੫੮੧) ਨੂੰ ਗੋਇੰਦਵਾਲ ਵਿੱਚ ਗੁਰ-ਗੱਦੀ 'ਤੇ ਅਸਥਾਪਨ ਕੀਤਾ ।

## ਗੁਰਿਆਈ ਦਾ ਸਮਾਂ

**ਪ੍ਰਿਥੀ ਚੰਦ ਦਾ ਵਿਰੋਧ—** ਜਿਹਾ ਕਿ ਅੱਗੇ ਦੱਸਿਆ ਗਿਆ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਆਪਣੇ ਆਪ ਨੂੰ ਗੁਰ-ਗੱਦੀ ਦਾ ਹੱਕਦਾਰ ਸਮਝਦਾ ਸੀ । ਜਦ ਉਹ ਉਸ ਨੂੰ ਨਾ ਮਿਲੀ, ਤਾਂ ਉਸ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਨਾਲ ਝਗੜਾ ਕੀਤਾ ਤੇ ਗੱਜ-ਵੱਜ ਕੇ ਕਹਿ ਦਿੱਤਾ ਕਿ ਮੇਰਾ ਹੱਕ ਮਾਰਿਆ ਗਿਆ ਹੈ, ਮੈਂ ਆਪਣੇ ਹੱਕ ਦੀ ਪ੍ਰਾਪਤੀ ਲਈ ਪੂਰਾ ਜ਼ੋਰ ਲਾਵਾਂਗਾ ਅਤੇ ਮੈਂ ਹੱਕ ਲੈਣ ਵਾਲੇ ਨੂੰ ਚੈਨ ਨਹੀਂ ਲੈਣ ਦਿਆਂਗਾ । ਗੁਰੂ ਜੀ ਦੇ ਸਮਝਾਉਣ 'ਤੇ ਵੀ ਉਸ ਨੇ ਆਪਣਾ ਹਠ ਨਾ ਛੱਡਿਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਿਰੋਧਤਾ ਲਈ ਡਟ ਗਿਆ। ਇਸ 'ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਦਾ ਨਾਂ 'ਮੀਣਾ' ਰੱਖਿਆ ।

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ ਅਰਜਨ ਦੇਵ ਜੀ 'ਗੁਰੂ ਕੇ ਚੱਕ' (ਅੰਮ੍ਰਿਤਸਰ) ਆ ਗਏ । ਆਪ ਨੇ ਗੁਰ-ਗੱਦੀ ਦੀ ਕਾਰ ਪੂਰੇ ਉਤਸ਼ਾਹ ਤੇ ਪ੍ਰੇਮ ਨਾਲ ਕਰਨੀ ਸ਼ੁਰੂ ਕਰ ਦਿੱਤੀ ।

ਗੁਰੂ ਜੀ ਨੇ ਮਕਾਨਾਂ ਤੇ ਜ਼ਮੀਨ ਆਦਿ ਦੀ ਸਾਰੀ ਆਮਦਨ ਪ੍ਰਿਥੀਏ ਤੇ ਮਹਾਂ ਦੇਵ ਦੇ ਨਾਂ ਕਰ ਦਿੱਤੀ । ਲੰਗਰ ਅਤੇ ਹੋਰ ਸਾਂਝੇ

ਕੰਮ ਚਾਲੂ ਰੱਖਣ ਲਈ ਆਪ ਨੇ ਸੰਗਤਾਂ ਤੋਂ ਆਉਣ ਵਾਲੀ ਕਾਰ-ਭੇਟਾ ਹੀ ਆਪਣੇ ਲਈ ਰੱਖੀ, ਪਰ ਪ੍ਰਿਥੀਆ ਫੇਰ ਵੀ ਸੰਤੁਸ਼ਟ ਨਾ ਹੋਇਆ। ਕਈ ਮਸੰਦਾਂ ਨੂੰ ਉਸ ਨੇ ਆਪਣੇ ਨਾਲ ਗੰਢ ਲਿਆ। ਉਹ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਿਆ ਅਤੇ ਕਈ ਸਿੱਖਾਂ ਨੂੰ ਟਪਲਾ ਲਾਉਣ ਵਿੱਚ ਸਫ਼ਲ ਵੀ ਹੋ ਗਿਆ। ਉਸ ਨੇ 'ਗੁਰੂ ਕੇ ਚੱਕ' ਨੂੰ ਆਉਣ ਵਾਲੇ ਸਭਨਾਂ ਰਾਹਾਂ ਉੱਪਰ ਆਪਣੇ ਆਦਮੀ ਖੜ੍ਹੇ ਕਰ ਛੱਡੇ। ਉਹ ਆਉਂਦੀਆਂ ਸੰਗਤਾਂ ਨੂੰ ਪ੍ਰੇਰ ਕੇ ਪ੍ਰਿਥੀ ਚੰਦ ਦੇ ਪਾਸ ਲੈ ਜਾਂਦੇ। ਇਹ ਸੰਗਤਾਂ ਕਾਰ-ਭੇਟ ਪ੍ਰਿਥੀ ਚੰਦ ਦੇ ਹਵਾਲੇ ਕਰ ਦੇਂਦੀਆਂ। ਮਗਰੋਂ ਉਸ ਨੇ ਸਭ ਨੂੰ ਕਹਿਣਾ ਕਿ ਪ੍ਰਸ਼ਾਦੇ ਗੁਰੂ ਕੇ ਲੰਗਰੋਂ ਜਾ ਛਕੋ।

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਵੱਡੇ ਭਰਾ ਦੀ ਇਹ ਸਭ ਵਧੀਕੀ ਅਤੇ ਧੱਕੇ ਵਾਲੀ ਕਾਰਵਾਈ ਪੂਰਨ ਸ਼ਾਂਤੀ ਨਾਲ ਜਰਦੇ ਗਏ। ਸੰਗਤਾਂ ਵੱਲੋਂ ਭੇਟਾ ਪੁੱਜ ਜਾਂਦੀ ਅਤੇ ਆਪਣੇ ਪਾਸ ਜੋ ਕੁਝ ਹੈ ਸੀ ਉਸ ਨਾਲ ਲੰਗਰ ਚਲਾਉਂਦੇ, ਨਾਮ ਜਪਦੇ ਤੇ ਜਪਾਉਂਦੇ ਰਹੇ। ਗੁਰੂ ਜੀ ਨੂੰ ਕਈ ਵੇਰ ਭੁੰਨੇ ਹੋਏ ਛੋਲਿਆਂ 'ਤੇ ਹੀ ਗੁਜ਼ਾਰਾ ਕਰਨਾ ਪਿਆ ਕਰੇ ਅਤੇ ਕਈ ਵੇਰ ਆਪ ਜੀ ਤੇ ਮਾਤਾ ਗੰਗਾ ਜੀ ਭੁੱਖੇ ਹੀ ਸੌਂ ਰਹਿੰਦੇ। ਪ੍ਰਿਥੀ ਚੰਦ ਉਤੇ ਗੁੱਸਾ ਜਾਂ ਉਸ ਨਾਲ ਵੈਰ ਕਰਨ ਦੀ ਥਾਂ ਗੁਰੂ ਜੀ ਉਸ ਦੇ ਪੁੱਤਰ ਮੇਹਰਬਾਨ ਨੂੰ ਪੁੱਤਾਂ ਵਾਕੁਰ ਪਾਲਦੇ ਰਹੇ।

ਕੁਝ ਸਮੇਂ ਮਗਰੋਂ ਭਾਈ ਗੁਰਦਾਸ ਜੀ ਆਗਰੇ ਤੋਂ ਵਾਪਸ ਆਏ। ਉਹ ਉਥੋਂ ਦੇ ਮੰਜੀਦਾਰ ਸਨ ਤੇ ਉਥੇ ਪ੍ਰਚਾਰ ਕਰਿਆ ਕਰਦੇ ਸਨ। ਲੰਗਰ ਦੀ ਹਾਲਤ ਤੇ ਪ੍ਰਿਥੀ ਚੰਦ ਦੀ ਕਰਤੂਤ ਵੇਖ ਕੇ ਆਪ ਨੂੰ ਬਹੁਤ ਦੁੱਖ ਹੋਇਆ। ਆਪ ਨੇ ਬਾਬਾ ਬੁੱਢਾ ਜੀ, ਭਾਈ ਸਾਹਲੋ, ਭਾਈ ਜੇਠੇ, ਭਾਈ ਪੈੜੇ, ਭਾਈ ਗੁਰੀਏ ਤੇ ਹੋਰ ਮੁਖੀ ਸਿੱਖਾਂ ਨਾਲ ਸਲਾਹ-ਮਸ਼ਵਰਾ ਕੀਤਾ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਗੁਰਦੁਆਰਾ ਪਿੱਪਲੀ ਸਾਹਿਬ ਵਾਲੀ ਥਾਂ ਬੈਠ ਗਏ ਤਾਂ ਜੋ ਜਿਹੜੀਆਂ ਸੰਗਤਾਂ ਉਸ ਪਾਸਿਓਂ ਆਉਣ ਉਹਨਾਂ ਨੂੰ ਉਹ ਮੀਣੇ ਪ੍ਰਿਥੀ ਚੰਦ ਦੀਆਂ ਕਰਤੂਤਾਂ ਤੋਂ ਜਾਣੂੰ ਕਰਕੇ ਅਸਲੀਅਤ ਸਮਝਾ ਦੇਣ। ਕਾਰ-ਭੇਟ ਉਥੇ ਹੀ ਲੈਣ ਅਤੇ ਸੰਗਤਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਭੇਜ ਦਿਆ

ਕਰਨ । ਬਾਕੀ ਮੁਖੀ ਸਿੱਖਾਂ ਨੂੰ ਭਾਈ ਗੁਰਦਾਸ ਜੀ ਨੇ ਬਾਹਰ ਇਲਾਕਿਆਂ ਵਿੱਚ ਭੇਜਿਆ ਤਾਂਕਿ ਉਹ ਸੰਗਤਾਂ ਨੂੰ ਥਾਂ ਥਾਂ ਸਾਰੀ ਗੱਲ ਸਮਝਾਉਣ । ਇਨ੍ਹਾਂ ਪ੍ਰੇਮੀਆਂ ਨੇ ਥੋੜ੍ਹੇ ਚਿਰ ਵਿੱਚ ਹੀ ਦੂਰ ਦੂਰ ਤੀਕ ਦੀਆਂ ਸੰਗਤਾਂ ਨੂੰ ਪ੍ਰਿਥੀ ਚੰਦ ਸਬੰਧੀ ਸੋਘਿਆਂ ਕਰ ਦਿੱਤਾ । ਗੁਰੂ ਜੀ ਦੇ ਦਰਬਾਰ ਦਾ ਪ੍ਰਬੰਧ ਵੀ ਭਾਈ ਗੁਰਦਾਸ ਜੀ ਨੇ ਆਪ ਸੰਭਾਲਿਆ । ਪ੍ਰਿਥੀ ਚੰਦ ਦੀਆਂ ਸਭ ਚਾਲਾਂ ਨਿਸਫਲ ਹੋਈਆਂ । ਗੁਰੂ ਜੀ ਦਾ ਪ੍ਰਤਾਪ ਦਿਨੋਂ ਦਿਨ ਵਧਦਾ ਗਿਆ ।

ਪਰ, ਪ੍ਰਿਥੀ ਚੰਦ ਆਪਣੇ ਚੰਦਰੇ ਵਤੀਰੇ ਤੋਂ ਬਾਜ ਨਾ ਆਇਆ। ਉਸ ਤੋਂ ਪਰ੍ਹੇ ਰਹਿਣ ਦੇ ਖਿਆਲ ਨਾਲ ਗੁਰੂ ਜੀ ਕੁਝ ਚਿਰ ਅੰਮ੍ਰਿਤਸਰ ਛੱਡ ਕੇ ਵਡਾਲੀ ਚਲੇ ਗਏ । ਉਥੇ ਆਪ ਤਿੰਨ ਸਾਲ ਦੇ ਕਰੀਬ ਰਹੇ। ਉਥੇ ਹਾੜ ਵਦੀ ੭ (੨੧ ਹਾੜ) ਸੰਮਤ ੧੬੫੨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ । ਪ੍ਰਿਥੀ ਚੰਦ ਤੇ ਉਸ ਦੀ ਘਰ ਵਾਲੀ ਕਰਮੋਂ ਨੂੰ ਇਸ ਦਾ ਬੜਾ ਦੁੱਖ ਹੋਇਆ । ਕਰਮੋਂ ਨੇ ਇਕ ਦਾਈ ਤੇ ਖਿਡਾਵੀ ਪਾਸੋਂ ਸਾਹਿਬਜ਼ਾਦੇ ਨੂੰ ਜ਼ਹਿਰ ਦਿਵਾਉਣ ਦਾ ਯਤਨ ਕੀਤਾ । ਪਰ, ਜਿਸ ਨੂੰ ਕਰਤਾਰ ਰੱਖੇ ਉਸ ਨੂੰ ਕੌਣ ਮਾਰ ਸਕਦਾ ਹੈ ? ਸ੍ਰੀ ਹਰਿਗੋਬਿੰਦ ਸਾਹਿਬ ਜੀ ਦਾ ਵਾਲ ਵਿੰਗਾ ਨਾ ਹੋਇਆ। ਫਿਰ ਇਕ ਸਪੇਰੇ ਪਾਸੋਂ ਉਹਨਾਂ ਨੂੰ ਸੱਪ ਲੜਾਉਣ ਦਾ ਅਤੇ ਖਿਡਾਵੇ ਬ੍ਰਾਹਮਣ ਰਾਹੀਂ ਦਹੀਂ ਵਿੱਚ ਜ਼ਹਿਰ ਮਿਲਾ ਕੇ ਦੇਣ ਦਾ ਵੀ ਜਤਨ ਕੀਤਾ, ਪਰ ਕਰਤਾਰ ਨੇ ਉਹਨਾਂ ਨੂੰ ਹੱਥ ਦੇ ਰੱਖ ਲਿਆ। ਗੁਰੂ ਜੀ ਨੇ ਇਹ ਸਭ ਕੁਝ ਪੂਰਨ ਸ਼ਾਂਤੀ ਨਾਲ ਜਰਿਆ ਤੇ ਦਿਲ ਵਿੱਚ ਰਤੀ ਭਰ ਮੈਲ ਨਾ ਆਉਣ ਦਿੱਤੀ ।

ਅਖੀਰ ਵਿੱਚ ਪ੍ਰਿਥੀ ਚੰਦ ਨੇ ਦਿੱਲੀ ਜਾ ਕੇ ਗੁਰ-ਗੱਦੀ ਬਾਰੇ ਦਾਅਵਾ ਕੀਤਾ ਕਿ ਇਹ ਮੇਰਾ ਹੱਕ ਸੀ; ਮੈਨੂੰ ਦਿਵਾਈ ਜਾਵੇ । ਅਕਬਰ ਬਾਦਸ਼ਾਹ ਨੇ ਸਾਰੀ ਗੱਲ ਸੁਣੀ ਤੇ ਵਿਚਾਰੀ । ਨੇਕ ਜਾਣਕਾਰ ਦਰਬਾਰੀਆਂ ਨੇ ਬਾਦਸ਼ਾਹ ਨੂੰ ਸਲਾਹ ਦਿੱਤੀ ਕਿ ਗੁਰ-ਗੱਦੀ ਕੋਈ ਵਿਰਾਸਤ ਜਾਂ ਜੱਦੀ ਸ਼ੈਅ ਨਹੀਂ ਕਿ ਵੱਡੇ ਪੁੱਤਾਂ ਨੂੰ ਜ਼ਰੂਰ ਮਿਲੇ । ਪਹਿਲੇ, ਦੂਜੇ ਤੇ ਤੀਜੇ ਗੁਰੂ ਸਾਹਿਬਾਂ ਨੇ ਆਪਣੇ ਪੁੱਤਾਂ ਨੂੰ ਛੱਡ ਕੇ ਯੋਗ

ਸਿੱਖਾਂ ਨੂੰ ਗੁਰ-ਗੱਦੀ ਲਈ ਚੁਣਿਆ ਸੀ । ਗੁਰ-ਗੱਦੀ ਤਾਂ ਨਿੱਜੀ ਗੁਣਾਂ ਦੇ ਆਧਾਰ 'ਤੇ ਕਰਤਾਰ ਦੀ ਬਖਸ਼ਿਸ਼ ਦਾ ਸਦਕਾ ਵਾਲੀ ਪਦਵੀ ਤੇ ਜ਼ਿੰਮੇਵਾਰੀ ਹੈ । ਬਾਦਸ਼ਾਹ ਨੇ ਇਹ ਵਿਚਾਰ ਪ੍ਰਵਾਨ ਕਰਕੇ ਪ੍ਰਿਥੀ ਚੰਦ ਦੀ ਅਰਜ਼ੀ ਖਾਰਜ ਕਰ ਦਿੱਤੀ ਅਤੇ ਕਿਹਾ ਕਿ ਹਕੂਮਤ ਕਿਸੇ ਨੂੰ ਗੁਰੂ ਨਹੀਂ ਬਣਾ ਸਕਦੀ ਤੇ ਲੋਕਾਂ ਨੂੰ ਮਜ਼ਬੂਰ ਨਹੀਂ ਕਰ ਸਕਦੀ ਕਿ ਫ਼ਲਾਣੇ ਬੰਦੇ ਨੂੰ ਗੁਰੂ ਮੰਨੋ ਤੇ ਫ਼ਲਾਣੇ ਨੂੰ ਨਾ ਮੰਨੋ ।

ਏਧਰੋਂ ਮੂੰਹ ਦੀ ਖਾ ਕੇ ਪ੍ਰਿਥੀ ਚੰਦ ਨੇ ਹੋਰ ਚਾਲ ਚੱਲੀ । ਉਸ ਨੇ ਸੁਲਹੀ ਖਾਂ ਫੌਜਦਾਰ ਨੂੰ ਬਹੁਤ ਸਾਰੀ ਵੱਢੀ ਦੇ ਕੇ ਆਪਣੇ ਨਾਲ ਗੰਢਿਆ । ਉਸ ਫੌਜਦਾਰ ਨੇ ਇਕਰਾਰ ਕੀਤਾ ਕਿ ਮੈਂ ਛੇਤੀ ਹੀ ਪੰਜਾਬ ਆਵਾਂਗਾ; ਗੁਰੂ ਅਰਜਨ ਦੇਵ ਨੂੰ ਕੈਦ ਕਰ ਲਿਆਵਾਂਗਾ ਤੇ ਨਗਰ ਨੂੰ ਲੁੱਟ ਲਵਾਂਗਾ ।

ਥੋੜ੍ਹੇ ਚਿਰ ਮਗਰੋਂ ਸੁਲਹੀ ਖਾਂ ਫੌਜ ਲੈ ਕੇ ਪੰਜਾਬ ਵੱਲ ਆਇਆ। ਗੁਰੂ ਜੀ ਨੂੰ ਉਸ ਦੇ ਇਰਾਦਿਆਂ ਦਾ ਪਤਾ ਲੱਗ ਗਿਆ ਪਰ ਉਹ ਕਰਤਾਰ ਉੱਤੇ ਭਰੋਸਾ ਰੱਖ ਕੇ ਸ਼ਾਂਤ ਬੈਠੇ ਰਹੇ ਤੇ ਲੋਕਾਂ ਨੂੰ ਧੀਰਜ (ਹੌਂਸਲਾ) ਦੇਂਦੇ ਰਹੇ । ਸੁਲਹੀ ਖਾਂ ਘੋੜੇ ਸਮੇਤ ਇਕ ਭੱਠੇ ਵਿੱਚ ਡਿੱਗ ਪਿਆ ਤੇ ਵਿਚੇ ਹੀ ਸੜ ਮੋਇਆ । ਕੁਝ ਚਿਰ ਮਗਰੋਂ ਪ੍ਰਿਥੀ ਚੰਦ ਸੁਲਹੀ ਖਾਂ ਦੇ ਭਤੀਜੇ ਸੁਲਭੀ ਖਾਂ ਨੂੰ ਚੜ੍ਹਾ ਲਿਆਇਆ ਪਰ ਉਹ ਰਾਹ ਵਿੱਚ ਹੀ ਇਕ ਸੱਯਦ ਦੇ ਹੱਥੋਂ ਮਾਰਿਆ ਗਿਆ ।

ਪ੍ਰਿਥੀਆ ਹਰ ਗੱਲੇ ਗੁਰੂ ਜੀ ਨਾਲ ਸ਼ਰੀਕਾ ਕਰਦਾ ਰਿਹਾ । ਜਦ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਵਿੱਚ ਹੀ ਹਰਿਮੰਦਰ ਸਾਹਿਬ ਬਣਾਇਆ ਤਾਂ ਪ੍ਰਿਥੀਏ ਨੇ ਉਸ ਦੇ ਟਾਕਰੇ 'ਤੇ ਲਾਹੌਰ ਤੋਂ ੧੪-੧੫ ਮੀਲ ਦੀ ਵਿੱਥ 'ਤੇ ਹੇਹਰ ਵਿੱਚ ਤਲਾਅ ਤੇ ਦਰਬਾਰ ਬਣਾਇਆ । ਜਦ ਗੁਰੂ ਜੀ ਨੇ ਕੁਸ਼ਟੀਆਂ ਤੇ ਦੁਖੀਆਂ ਦੀ ਸੇਵਾ ਲਈ ਤਰਨ ਤਾਰਨ ਬਣਵਾਇਆ ਜਿਸ ਨੂੰ ਦੂਖ ਨਿਵਾਰਨ ਵੀ ਆਖਦੇ ਹਨ, ਤਾਂ ਪ੍ਰਿਥੀਏ ਨੇ ਉਸ ਦੇ ਮੁਕਾਬਲੇ 'ਤੇ ਤਰਨ ਤਾਰਨੋਂ ਤਿੰਨ ਕੁ ਮੀਲ ਦੀ ਵਿੱਥ 'ਤੇ ਅੰਮ੍ਰਿਤਸਰ ਦੇ ਰੁਖ਼ ਨੂੰ ਦੂਖ ਨਿਵਾਰਨ ਰਚਿਆ ਪਰ ਉਸ ਦੀਆਂ ਸਭ ਚਾਲਾਂ ਨਿਸਫਲ ਰਹੀਆਂ। ਸੰਗਤਾਂ ਨੇ

ਟਪਲਾ ਖਾਣੋਂ ਤੇ ਉਸ ਦੇ ਜਾਲ ਵਿੱਚ ਫਸਣੋਂ ਨਾਂਹ ਕਰ ਦਿੱਤੀ। ਉਹ ਗੁਰੂ ਜੀ ਦੀ ਬਰਾਬਰੀ ਨਾ ਕਰ ਸਕਿਆ ਤੇ ਮੂੰਹ ਦੀ ਖਾ ਕੇ ਬਹਿ ਗਿਆ।

**ਸਾਂਝੇ ਉਸਾਰੂ ਕੰਮ—** ਗੁਰ-ਗੱਦੀ ਤੇ ਜ਼ਿੰਮੇਵਾਰੀ ਸੰਭਾਲਦਿਆਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਸਾਂਝੇ ਉਸਾਰੂ ਕੰਮਾਂ ਨੂੰ ਸੰਪੂਰਨ ਕਰਨਾ ਆਰੰਭਿਆ, ਜਿਨ੍ਹਾਂ ਨੂੰ ਗੁਰੂ ਰਾਮਦਾਸ ਜੀ ਨੇ ਚਾਲੂ ਕੀਤਾ ਸੀ, ਜਿਹਾ ਕਿ ਸੰਤੋਖਸਰ ਤੇ ਅੰਮ੍ਰਿਤਸਰ ਸਰੋਵਰ ਦੀ ਤਿਆਰੀ ਅਤੇ 'ਗੁਰੂ ਕੇ ਚੱਕ' ਦੀ ਉਸਾਰੀ। ਗੁਰੂ ਕੇ ਚੱਕ ਦਾ ਨਾਂ ਆਪ ਨੇ 'ਚੱਕ ਰਾਮਦਾਸ' ਜਾਂ 'ਰਾਮਦਾਸਪੁਰ' ਰੱਖਿਆ। ਇਨ੍ਹਾਂ ਕੰਮਾਂ ਨੂੰ ਨੇਪਰੇ ਚਾੜ੍ਹਨ ਲਈ ਸੰਗਤਾਂ ਪ੍ਰੇਮ ਨਾਲ ਸੇਵਾ ਕਰਦੀਆਂ ਸਨ। ਗੁਰੂ ਜੀ ਆਪ ਟੋਕਰੀ ਢੋਂਦੇ ਤੇ ਹੋਰ ਅਜੇਹੀ ਸੇਵਾ ਕਰਦੇ। ਦਿਹਾੜੀਦਾਰ ਰਾਜ ਮਜ਼ਦੂਰ ਵੀ ਲਾਏ ਜਾਂਦੇ। ਮਕਾਨਾਂ ਤੇ ਜ਼ਮੀਨਾਂ ਆਦਿ ਦੀ ਪੱਕੀ ਆਮਦਨ ਤਾਂ ਗੁਰੂ ਜੀ ਨੇ ਪ੍ਰਿਥੀਏ ਤੇ ਸ੍ਰੀ ਮਹਾਂਦੇਵ ਦੇ ਹਵਾਲੇ ਕਰ ਦਿੱਤੀ ਸੀ। ਲੰਗਰ ਤੇ ਉਸਾਰੂ ਕਾਰਜਾਂ ਲਈ ਆਪ ਨੇ ਸੰਗਤਾਂ ਦੀ ਕਾਰ-ਭੇਟ ਹੀ ਆਪਣੇ ਹੱਥ ਰੱਖੀ ਸੀ। ਪ੍ਰਿਥੀਆ ਉਸ ਨੂੰ ਵੀ ਹੜੱਪ ਕਰਨ ਦੇ ਯਤਨ ਕਰਦਾ ਰਿਹਾ। ਇਸ ਕਰਕੇ ਜਿਹੜੇ ਕੰਮ ਮਾਇਆ ਦੇ ਖਰਚ ਨਾਲ ਹੀ ਹੋ ਸਕਦੇ ਸਨ, ਉਹਨਾਂ ਵਿੱਚ ਕੁਝ ਢਿੱਲ ਪਈ, ਪਰ ਗੁਰੂ ਜੀ ਪੂਰਨ ਸ਼ਾਂਤੀ ਤੇ ਭਰੋਸੇ ਨਾਲ ਕਰਤਾਰ ਆਸਰੇ ਕੰਮ ਤੋਰੀ ਗਏ। ਸਮਾਂ ਪਾ ਕੇ ਸਭ ਔਕੜਾਂ ਦੂਰ ਹੋ ਗਈਆਂ।

**ਦਸਵੰਧ ਤੇ ਉਸ ਦੀ ਉਗਰਾਹੀ—** ਗੁਰਸਿੱਖੀ ਦਾ ਪ੍ਰਚਾਰ ਚੋਖੀ ਦੂਰ-ਦੂਰ ਤੀਕ ਹੋ ਗਿਆ ਸੀ। ਪੰਜਾਬ ਵਿੱਚ ਤੇ ਪੰਜਾਬੋਂ ਬਾਹਰ ਕੋਈ ਵਿਰਲਾ ਹੀ ਅਜੇਹਾ ਪਿੰਡ ਜਾਂ ਸ਼ਹਿਰ ਹੋਵੇਗਾ ਜਿਥੇ ਸਿੱਖ-ਸੰਗਤ ਕਾਇਮ ਨਾ ਹੋਈ ਹੋਵੇ। ਸਿੱਖੀ ਦੀ ਮਰਯਾਦਾ ਮੂਜਬ ਸਭ ਸਿੱਖ ਆਪਣੀ ਕਮਾਈ ਵਿੱਚੋਂ ਸਰਦਾ-ਬਣਦਾ ਹਿੱਸਾ, ਗੁਰੂ ਜੀ ਦੀ ਭੇਟਾ ਕਰਨਾ ਧਰਮ ਦਾ ਅੰਗ ਸਮਝਦੇ ਸਨ। ਇਸ ਕਾਰ-ਭੇਟ (ਨਜ਼ਰ) ਨੂੰ ਉਗਰਾਹ ਕੇ ਗੁਰੂ ਤੀਕ ਪੁਚਾਉਣ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ ਮਸੰਦ ਨਿਯਤ ਕੀਤੇ ਸਨ। ਜਿਉਂ ਜਿਉਂ ਸਿੱਖਾਂ ਦੀ ਗਿਣਤੀ ਵਧਦੀ ਗਈ, ਇਹ ਕੰਮ ਵੀ ਵਧਦਾ ਗਿਆ। ਇਸ ਕਰਕੇ ਅਤੇ ਪ੍ਰਿਥੀ ਚੰਦ ਨੇ ਇਸ ਕਾਰ-ਭੇਟ ਦੇ ਗੁਰੂ ਤੀਕ

ਪੁੱਜਣ ਦੇ ਰਾਹ ਵਿੱਚ ਜੋ ਰੋਕਾਂ ਪਾਈਆਂ ਸਨ, ਉਹਨਾਂ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਕੰਮ ਨੂੰ ਵਧੇਰੇ ਜਥੇਬੰਦ ਕੀਤਾ, ਤਾਂ ਜੋ ਸੰਗਤਾਂ ਦਾ ਭੇਜਿਆ ਧਨ-ਪਦਾਰਥ ਥਾਂ ਸਿਰ ਪੁੱਜ ਕੇ ਸਾਂਝੇ ਉਸਾਰੂ ਕੰਮਾਂ ਵਿੱਚ ਲੱਗ ਸਕੇ। ਗੁਰੂ ਜੀ ਨੇ ਕਾਰ-ਭੇਟ ਬਾਰੇ ਦਸਵੰਧ ਦੀ ਮਰਯਾਦਾ ਬੱਧੀ ਅਰਥਾਤ ਆਪ ਨੇ ਆਗਿਆ ਕੀਤੀ ਕਿ ਹਰੇਕ ਸਿੱਖ ਆਪਣੀ ਖੱਟੀ (ਕਮਾਈ) ਦਾ ਦਸਵਾਂ ਹਿੱਸਾ ਗੁਰੂ ਨਮਿੱਤ ਅਰਪਣ ਕਰੇ। ਇਸ ਦਸਵੰਧ ਨੂੰ ਗੁਰ-ਦਰਬਾਰ ਤੀਕ ਠੀਕ ਤਰ੍ਹਾਂ ਪੁਚਾਉਣ ਲਈ ਆਪ ਨੇ ਆਗਿਆ ਕੀਤੀ ਕਿ ਸਭ ਇਲਾਕਿਆਂ ਦੇ ਮਸੰਦ ਇਲਾਕਿਆਂ ਦੀਆਂ ਸੰਗਤਾਂ ਦੇ ਨਾਲ ਵੈਸਾਖੀ ਦੇ ਮੌਕਿਆ 'ਤੇ ਹਾਜ਼ਰ ਹੋਣ ਅਤੇ ਦਸਵੰਧ ਤੇ ਹੋਰ ਚੜ੍ਹਾਵਾ ਗੁਰ-ਦਰਬਾਰ ਵਿੱਚ ਲਿਆ ਕੇ ਪੇਸ਼ ਕਰਨ।

ਇਸ ਤਰ੍ਹਾਂ ਸਾਂਝੇ ਕੌਮੀ ਫੰਡ ਦੀ ਆਮਦਨ ਵਿੱਚ ਬਹੁਤ ਵਾਧਾ ਹੋਇਆ ਅਤੇ ਇਸ ਦੇ ਰਾਹ ਵਿੱਚ ਹੀ ਉਰੇ-ਪਰੇ ਜਾਣ ਦੇ ਮੌਕੇ ਘਟ ਗਏ।

## ਗੁਰੂ ਸਾਹਿਬ ਦੇ ਰਚੇ ਅਸਥਾਨ

(੧) **ਅੰਮ੍ਰਿਤਸਰ ਸਰੋਵਰ**–

ਇਸ ਸਰੋਵਰ ਦੀ ਤਿਆਰੀ ਲਈ ਟੱਕ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ ੧੬੩੪ ਵਿੱਚ ਦੁਖ-ਭੰਜਨੀ ਬੇਰੀ ਪਾਸ ਲਾਇਆ ਸੀ। ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੪੩ ਵਿੱਚ ਸਰੋਵਰ ਨੂੰ ਪੱਕਾ ਕਰਨ ਦਾ ਕੰਮ ਆਰੰਭਿਆ। ਗੁਰੂ ਜੀ ਆਪ ਅਤੇ ਸੰਗਤਾਂ ਕਾਰ-ਸੇਵਾ ਕਰਦੀਆਂ ਸਨ। ਗੁਰੂ ਜੀ ਨੇ ਇਸ ਸਰੋਵਰ ਦਾ ਨਾਂ ਅੰਮ੍ਰਿਤਸਰ ਰੱਖਿਆ, ਜਿਸ ਤੋਂ ਸਹਿਜੇ ਸ਼ਹਿਰ ਦਾ ਨਾਂ ਵੀ ਅੰਮ੍ਰਿਤਸਰ ਹੋ ਗਿਆ।

(੨) **ਗੁਰੂ ਕੇ ਮਹਿਲ**–

ਗੁਰੂ ਬਾਜ਼ਾਰ ਦੇ ਪਾਸ ਗੁਰੂ ਜੀ ਦੇ ਰਿਹਾਇਸ਼ੀ ਮਕਾਨ ਸ੍ਰੀ ਗੁਰੂ ਰਾਮ ਦਾਸ ਜੀ ਨੇ ਤਿਆਰ ਕਰਵਾਏ ਸਨ। ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਨੂੰ ਮੁਕੰਮਲ ਕੀਤਾ।

(੩) **ਦਰਸ਼ਨੀ ਡਿਉੜੀ**–

ਸ਼ਹਿਰ ਦੇ ਵਿੱਚ ਗੁਰੂ ਬਾਜ਼ਾਰ ਨੇੜੇ ਗੁਰੂ ਜੀ ਨੇ ਰਾਮਦਾਸ ਪੁਰੀ

ਦੀ ਡਿਉੜੀ ਬਣਾਈ । ਓਦੋਂ ਇਸ ਡਿਉੜੀ ਤੋਂ ਦਰਬਾਰ ਸਾਹਿਬ ਦੇ ਪਾਸੇ ਵੱਲ ਆਬਾਦੀ ਨਹੀਂ ਸੀ; ਕੇਵਲ ਗੁਰੂ ਕਾ ਬਾਗ ਹੀ ਸੀ ।

(੪) **ਸੰਤੋਖਸਰ–**

ਇਸ ਦੀ ਖੁਦਵਾਈ ਦਾ ਕੰਮ ਗੁਰੂ ਰਾਮਦਾਸ ਜੀ ਨੇ ਸੰਮਤ ੧੬੨੭ ਵਿੱਚ ਅਰੰਭਿਆ ਸੀ । ਪਸ਼ੌਰੀ ਸਿੱਖ ਭਾਈ ਸੰਤੋਖੇ ਦੇ ਧਨ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਾਲ ਨੂੰ ਸੰਮਤ ੧੬੪੫ ਵਿੱਚ ਪੱਕਾ ਬਣਵਾਇਆ ।

(੫) **ਸ੍ਰੀ ਹਰਿਮੰਦਰ ਸਾਹਿਬ–**

ਪਹਿਲੀ ਮਾਘ ਸੰਮਤ ੧੬੪੫ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਤਿਆਰੀ ਆਰੰਭੀ । ਇਸ ਦਾ ਨਕਸ਼ਾ ਗੁਰੂ ਜੀ ਦੀ ਆਪਣੀ ਕਾਢ ਸੀ । ਇਸ ਦੀ ਨੀਂਹ ਆਪ ਨੇ ਆਪਣੇ ਸ਼ਰਧਾਲੂ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਪਾਸੋਂ ਰਖਵਾਈ । ਇਸ ਦੀ ਇਮਾਰਤ ਪੂਰੀ ਕਰਕੇ ਆਪ ਨੇ ਇਥੇ ਸੰਮਤ ੧੬੬੧ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਅਤੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨਿਯਤ ਕੀਤਾ । ਇਸ ਮੰਦਰ ਦੇ ਦਰਵਾਜ਼ੇ ਚੌਹੀਂ ਪਾਸੀਂ ਰੱਖੇ ਗਏ । ਇਸ ਦਾ ਭਾਵ ਇਹ ਸੀ ਕਿ ਇਸ ਮੰਦਰ ਵਿੱਚ ਸਭ ਮਨੁੱਖ ਪੂਰਨ ਖੁਲ੍ਹ ਨਾਲ ਆ ਸਕਦੇ ਹਨ, ਕਿਉਂਕਿ ਰੱਬ ਦੀਆਂ ਨਜ਼ਰਾਂ ਵਿੱਚ ਕੋਈ ਖਾਸ ਪਾਸਾ ਉਚੇਚੇ ਤੌਰ 'ਤੇ ਪਵਿੱਤਰ ਜਾਂ ਪ੍ਰਵਾਨ ਨਹੀਂ । ਇਹ ਮਨੁੱਖ-ਜਾਤੀ ਦਾ ਸਾਂਝਾ ਤੀਰਥ ਬਣਿਆ ।

ਸ੍ਰੀ ਅੰਮ੍ਰਿਤਸਰ ਜੀ ਵਿੱਚ ਸ੍ਰੀ ਹਰਿਮੰਦਰ ਸਾਹਿਬ ਜੀ ਸਭ ਗੁਰਦੁਆਰਿਆਂ ਵਿੱਚੋਂ ਸ਼੍ਰੋਮਣੀ ਗੁਰਦੁਆਰਾ ਹੈ । ਇਸ ਵਿੱਚ ਅੰਮ੍ਰਿਤ ਵੇਲੇ ਤੋਂ ਲੈ ਕੇ ਚੋਖੀ ਰਾਤ ਤੀਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਬਿਰਾਜ ਕੇ ਸਰੰਦੇ ਨਾਲ ਆਪ ਕੀਰਤਨ ਕੀਤਾ ਅਤੇ ਸਿੱਖਾਂ ਨੂੰ ਸਿਖਾਇਆ । ਇਥੇ ਵੈਸਾਖੀ ਦਾ ਮੇਲਾ ਗੁਰੂ ਅਰਜਨ ਦੇਵ ਜੀ ਨੇ ਹੀ ਅਰੰਭ ਕੀਤਾ ।

(੬) **ਸ੍ਰੀ ਤਰਨ ਤਾਰਨ–**

ਸ੍ਰੀ ਅੰਮ੍ਰਿਤਸਰੋਂ ੧੩-੧੪ ਮੀਲ ਦੱਖਣ ਵੱਲ ਸ੍ਰੀ ਗੁਰੂ ਅਰਜਨ

ਦੇਵ ਜੀ ਨੇ ੧੭ ਵੈਸਾਖ ਸੰਮਤ ੧੬੪੭ ਨੂੰ ਤਰਨ ਤਾਰਨ ਦੇ ਸਰੋਵਰ ਦੀ ਖੁਦਵਾਈ ਆਰੰਭੀ ਅਤੇ ਨਗਰ ਵਸਾਇਆ। ਸਰੋਵਰ ਦੇ ਇਕ ਕੰਢੇ 'ਤੇ ਗੁਰਦੁਆਰਾ ਬਣਵਾਇਆ। ਤਾਲ ਨੂੰ ਪੱਕਾ ਕਰਨ ਤੇ ਗੁਰਦੁਆਰੇ ਦੀ ਉਸਾਰੀ ਲਈ ਪੱਕੀਆਂ ਇੱਟਾਂ ਤਿਆਰ ਕਰਨ ਵਾਸਤੇ ਆਵੇ ਚੜ੍ਹਾਏ ਗਏ। ਨੂਰਦੀਨ ਦੇ ਪੁੱਤ ਅਮੀਰ ਦੀਨ ਨੇ ਇਹ ਇੱਟਾਂ ਬਦੋ-ਬਦੀ ਖੋਹ ਕੇ ਨੂਰਦੀ ਪਿੰਡ ਵਿੱਚ ਆਪਣੇ ਮਕਾਨ ਤੇ ਸਰਾਂ ਬਣਾਉਣ ਲਈ ਵਰਤ ਲਈਆਂ। ਸ਼ਾਂਤੀ-ਸਰੋਵਰ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਸ਼ਾਂਤ ਰਹਿਣ ਦਾ ਉਪਦੇਸ਼ ਦਿੱਤਾ ਅਤੇ ਕਿਹਾ–'ਕੋਈ ਸਮਾਂ ਆਵੇਗਾ ਕਿ ਇਹ ਇੱਟਾਂ ਜਿਸ ਥਾਂ ਵਾਸਤੇ ਸਨ, ਉਸੇ 'ਤੇ ਹੀ ਆ ਲੱਗਣਗੀਆਂ।' ਰੱਬ ਦਾ ਭਾਣਾ ਹੋਇਆ ਵੀ ਇਉਂ ਹੀ। ਮਹਾਰਾਜ ਦਾ ਇਹ ਵਾਕ ਸਿੱਖ ਮਿਸਲਾਂ ਦੇ ਵੇਲੇ ਪੂਰਾ ਹੋ ਗਿਆ, ਜਦ ਸਿੱਖਾਂ ਨੇ ਉਹ ਮਕਾਨ ਤੇ ਸਰਾਂ ਢਾਹ ਕੇ ਇੱਟਾਂ ਤਰਨ ਤਾਰਨ ਸਰੋਵਰ ਨੂੰ ਲਿਆ ਕੇ ਲਾਈਆਂ।

ਇਸ ਥਾਂ ਗੁਰੂ ਜੀ ਨੇ ਕੁਸ਼ਟੀਆਂ (ਕੋਹੜੀਆਂ) ਲਈ ਇਕ ਆਸ਼ਰਮ ਬਣਾਇਆ, ਜਿਸ ਵਿੱਚ ਕੋੜ੍ਹਿਆਂ ਦੇ ਰਹਿਣ ਲਈ ਥਾਂ ਸੀ ਅਤੇ ਜਿਥੇ ਉਹਨਾਂ ਦੀ ਟਹਿਲ-ਸੇਵਾ ਤੇ ਦਵਾ-ਦਾਰੂ ਦਾ ਪ੍ਰਬੰਧ ਸੀ। ਗੁਰੂ ਜੀ ਆਪ ਅਤੇ ਮਾਤਾ ਗੰਗਾ ਜੀ ਕੋੜ੍ਹਿਆਂ ਦੀ ਸੇਵਾ ਕਰਿਆ ਕਰਦੇ ਸਨ। ਕੋਹੜੇ ਸਰੋਵਰ ਤੋਂ ਇਸ਼ਨਾਨ ਕਰਦੇ ਅਤੇ ਦਰਬਾਰ ਸਾਹਿਬ ਪਹੁੰਚ ਕੇ ਹਰੀ-ਕੀਰਤਨ ਸੁਣਿਆ ਕਰਦੇ ਸਨ। ਕੀਰਤਨ ਤੇ ਬਾਣੀ ਸੁਣਨ ਅਤੇ ਵਾਹਿਗੁਰੂ ਦੇ ਨਾਮ ਸਿਮਰਨ ਨਾਲ ਉਨ੍ਹਾਂ ਦੇ ਮਨ ਨਰੋਏ ਹੁੰਦੇ ਸਨ ਅਤੇ ਦਵਾ-ਦਾਰੂ, ਸੇਵਾ–ਸੰਭਾਲ ਤੇ ਇਸ਼ਨਾਨ ਨਾਲ ਅਤੇ ਗੁਰੂ ਜੀ ਦੀ ਦੁੱਖ ਹਰਨੀ ਦ੍ਰਿਸ਼ਟੀ ਦਾ ਸਦਕਾ ਉਹਨਾਂ ਦੇ ਤਨਾਂ ਦੇ ਰੋਗ ਕੱਟੇ ਜਾਂਦੇ ਸਨ। ਇਸ ਕਰਕੇ ਇਸ ਧਰਮ ਅਸਥਾਨ (ਤਰਨ ਤਾਰਨ) ਨੂੰ ਦੂਖ ਨਿਵਾਰਨ ਵੀ ਕਿਹਾ ਜਾਂਦਾ ਹੈ। ਹਿੰਦੁਸਤਾਨ ਵਿੱਚ ਇਹ ਪਹਿਲੀ ਥਾਂ ਹੈ, ਜਿੱਥੇ ਕੋੜ੍ਹਿਆਂ ਦੀ ਸੇਵਾ-ਸੰਭਾਲ ਦਾ ਪ੍ਰਬੰਧ ਕੀਤਾ ਗਿਆ।

(੭) **ਕਰਤਾਰਪੁਰ (ਜਲੰਧਰ)–**

ਇਕ ਸਮੇਂ ਗੁਰੂ ਅਰਜਨ ਦੇਵ ਜੀ ਦੁਆਬੇ ਵਿੱਚ ਗੁਰਸਿੱਖੀ ਦਾ

ਪ੍ਰਚਾਰ ਕਰਦੇ ਕਰਦੇ ਡੱਲੇ ਨਗਰ ਜਾ ਠਹਿਰੇ । ਇਥੇ ਜਲੰਧਰ ਦਾ ਸੂਬਾ ਅਜ਼ੀਮ ਖਾਂ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ । ਗੁਰੂ ਜੀ ਦਾ ਉਪਦੇਸ਼ ਸੁਣ ਕੇ ਅਤੇ ਮਨੁੱਖ-ਮਾਤਰ ਨੂੰ ਖੁੱਲ੍ਹਾ ਅਤੁੱਟ ਲੰਗਰ ਵਰਤਦਾ ਵੇਖ ਕੇ ਉਹ ਬਹੁਤ ਖੁਸ਼ ਹੋਇਆ । ਉਸ ਨੇ ਬੇਨਤੀ ਕੀਤੀ-'ਸੱਚੇ ਪਾਤਸ਼ਾਹ ! ਦੁਆਬੇ ਵਿੱਚ ਕੋਈ ਨਗਰ ਵਸਾਓ, ਧਰਮ ਅਸਥਾਨ ਬਣਾਓ ਤੇ ਇਸ ਇਲਾਕੇ ਨੂੰ ਭਾਗ ਲਾਓ ।' ਅਜ਼ੀਮ ਖਾਂ ਦੀ ਬੇਨਤੀ ਮੰਨ ਕੇ ੨੧ ਮੱਘਰ ਸੰਮਤ ੧੬੫੦ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਦੀ ਨੀਂਹ ਰੱਖੀ । ਛੇਤੀ ਹੀ ਨਗਰ ਵਸ ਗਿਆ । ਇਥੇ ਪੰਜਵੇਂ ਪਾਤਿਸ਼ਾਹ ਜੀ ਨੇ ਆਪ ਅਤੇ ਮਗਰੋਂ ਛੇਵੇਂ, ਸਤਵੇਂ ਤੇ ਨੌਵੇਂ ਸਤਿਗੁਰਾਂ ਨੇ ਨਿਵਾਸ ਕੀਤਾ । ਇਥੇ ਸਤਿਸੰਗ ਦਾ ਕੇਂਦਰ ਬਣ ਗਿਆ। ਗੁਰੂ ਜੀ ਦੇ ਸਮੇਂ ਤੋਂ ਹੀ ਇਥੇ ਵੈਸਾਖੀ ਦਾ ਮੇਲਾ ਲੱਗਣਾ ਸ਼ੁਰੂ ਹੋਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਤਿਆਰ ਕਰਵਾਈ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਧੀਰ ਮੱਲ ਦੀ ਔਲਾਦ ਕਰਤਾਰਪੁਰੀਏ ਸੋਢੀਆਂ ਪਾਸ ਕਰਤਾਰਪੁਰ ਵਿੱਚ ਹੈ । ਮਹੀਨੇ ਦੇ ਮਹੀਨੇ ਸੰਗਤਾਂ ਨੂੰ ਦਰਸ਼ਨ ਕਰਾਏ ਜਾਂਦੇ ਹਨ ।

**(੮) ਛੇਹਰਟਾ ਸਾਹਿਬ-**

ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਪ੍ਰਿਥੀ ਚੰਦ ਦੀ ਵਧ ਰਹੀ ਈਰਖਾ ਕਾਰਣ, ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੫੧ ਤੋਂ ੧੬੫੩ ਤੀਕ ਵਡਾਲੀ ਪਿੰਡ ਜਾ ਟਿਕੇ ਸਨ । ਇਥੇ ਹੀ ਸੰਮਤ ੧੬੫੨ ਵਿੱਚ ਛੇਵੇਂ ਗੁਰੂ ਜੀ ਦਾ ਅਵਤਾਰ ਹੋਇਆ । ਇਸ ਖੁਸ਼ੀ ਵਿੱਚ ਅਤੇ ਇਲਾਕੇ ਦੀ ਪਾਣੀ ਦੀ ਥੁੜ੍ਹ ਦੂਰ ਕਰਨ ਲਈ ਗੁਰੂ ਜੀ ਨੇ ਇਥੇ ਇਕ ਅਜਿਹਾ ਖੂਹ ਲਵਾਇਆ ਜਿਸ ਉੱਪਰ ਛੇ ਹਰਟ ਚੱਲ ਸਕਣ । ਇਸ ਦਾ ਨਾਂ ਛੇਹਰਟਾ ਰੱਖਿਆ । ਇਹ ਇਕ ਪ੍ਰਸਿੱਧ ਅਸਥਾਨ ਹੈ । ਇਸ ਦੇ ਪਾਸ ਹੀ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਇਥੇ ਸਾਲ ਦੇ ਸਾਲ ਬਸੰਤ ਪੰਚਮੀ ਨੂੰ ਬੜਾ ਭਾਰੀ ਜੋੜ-ਮੇਲਾ ਹੁੰਦਾ ਹੈ । ਹਰ ਚਾਨਣੀ ਪੰਚਮੀ ਨੂੰ ਚੋਖੀ ਸੰਗਤ ਜੁੜਦੀ ਹੈ।

## (੯) ਸ੍ਰੀ ਹਰਿਗੋਬਿੰਦਪੁਰ –

ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਬਟਾਲਾ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਸੰਮਤ ੧੬੫੪ ਦੇ ਕਰੀਬ ਦਰਿਆ ਬਿਆਸ ਦੇ ਕੰਢੇ ਇਕ ਨਗਰ ਵਸਾਇਆ, ਜਿਸ ਦਾ ਨਾਂ ਉਹਨਾਂ ਨੇ ਸ੍ਰੀ ਗੋਬਿੰਦਪੁਰ ਰੱਖਿਆ। ਮਗਰੋਂ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਗਰ ਨੂੰ ਵਧੇਰੇ ਰੌਣਕ ਦਿੱਤੀ ਜਿਸ ਕਰਕੇ ਇਸ ਦਾ ਨਾਂ ਸ੍ਰੀ ਹਰਿਗੋਬਿੰਦਪੁਰ ਪੈ ਗਿਆ। ਹੁਣ ਇਸ ਦਾ ਇਹੋ ਨਾਂ (ਸ੍ਰੀ ਹਰਿਗੋਬਿੰਦਪੁਰ) ਹੀ ਪ੍ਰਚਲਤ ਹੈ।

## (੧੦) ਬਾਉਲੀ ਸਾਹਿਬ ਲਾਹੌਰ –

ਸੰਮਤ ੧੬੫੬ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਡੱਬੀ ਬਾਜ਼ਾਰ ਲਾਹੌਰ ਵਿੱਚ ਇਕ ਬਾਉਲੀ ਤਿਆਰ ਕਰਵਾਈ ਤੇ ਗੁਰਦੁਆਰਾ ਬਣਵਾਇਆ। ਸ਼ਾਹਜਹਾਨ ਬਾਦਸ਼ਾਹ ਦੇ ਹੁਕਮ ਨਾਲ ਇਹ ਬਾਉਲੀ ੧੬੮੫ ਵਿੱਚ ਪੂਰੀ ਗਈ ਅਤੇ ਲੰਗਰ ਦੀ ਥਾਂ ਮਸੀਤ ਬਣਾਈ ਗਈ। ਮਹਾਰਾਜਾ ਰਣਜੀਤ ਸਿੰਘ ਨੇ ਸੰਮਤ ੧੮੯੧ ਵਿੱਚ ਬਾਉਲੀ ਫਿਰ ਪ੍ਰਗਟ ਕੀਤੀ ਅਤੇ ਗੁਰਦੁਆਰਾ ਵੀ ਪਹਿਲਾਂ ਵਰਗਾ ਹੀ ਬਣਾ ਦਿੱਤਾ। ਇਹ ਗੁਰਦੁਆਰਾ ੧੯੪੭ ਵਿੱਚ ਦੇਸ਼ ਦੀ ਵੰਡ ਸਮੇਂ ਬਰਬਾਦ ਕੀਤਾ ਗਿਆ।

## (੧੧) ਗੁਰੂ ਕਾ ਬਾਗ–

ਮਾਝੇ ਵਿੱਚ ਗੁਰਸਿੱਖੀ ਦੇ ਪ੍ਰਚਾਰ ਲਈ ਦੌਰਾ ਕਰਦੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਹਿੰਸਰੇ ਦੀ ਸੰਗਤ ਪ੍ਰੇਮ–ਭਾਵ ਨਾਲ ਆਪਣੇ ਨੱਗਰ ਪਾਸ ਲੈ ਗਈ। ਇਥੇ ਗੁਰੂ ਜੀ ਕਈ ਦਿਨ ਟਿਕੇ। ਇਸ ਯਾਦ ਵਿੱਚ ਇਥੇ ਗੁਰਦੁਆਰਾ ਬਣਿਆ। ਪਹਿਲਾਂ ਇਸ ਥਾਂ ਨੂੰ ਗੁਰੂ ਕੀ 'ਰੌੜ' ਕਹਿੰਦੇ ਸਨ। ਬਾਅਦ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਥੇ ਬਾਗ ਲਵਾਇਆ ਤਾਂ ਅਸਥਾਨ ਦਾ ਨਾਂ 'ਗੁਰੂ ਕਾ ਬਾਗ' ਪੈ ਗਿਆ। ਇਥੇ ਹਰ ਮੱਸਿਆ ਤੇ ਪੁੰਨਿਆਂ ਨੂੰ ਮੇਲਾ ਲੱਗਦਾ ਹੈ। ਅਕਾਲੀ ਲਹਿਰ ਵੇਲੇ ਇਥੇ ਵੱਡਾ ਮੋਰਚਾ ਲੱਗਾ।

## (੧੨) ਸ੍ਰੀ ਰਾਮਸਰ ਸਾਹਿਬ–

ਸੰਮਤ ੧੬੫੯-੬੦ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ

ਵਿੱਚ ਰਾਮਸਰ ਨਾਂ ਦਾ ਇਕ ਛੋਟਾ ਜਿਹਾ ਸਰੋਵਰ ਬਣਾਇਆ। ਇਸ ਦੇ ਕਿਨਾਰੇ ਬਹਿ ਕੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਰਚੀ ਅਤੇ ਇਥੇ ਹੀ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ ਗਈ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਿਆਰੀ

ਸਿੱਖੀ ਵਿੱਚ ਨਾਮ ਨੂੰ ਪ੍ਰਧਾਨਤਾ ਦਿੱਤੀ ਗਈ ਹੈ। ਨਾਮ ਜਪਣ ਦਾ ਸਭ ਤੋਂ ਪ੍ਰਚਲਤ ਤੇ ਮੁਖੀ ਸਾਧਨ, ਅਭਿਆਸ ਜਾਂ ਢੰਗ ਇਹ ਹੈ ਕਿ ਗੁਰਬਾਣੀ ਪੜ੍ਹੀ-ਗਾਈ ਤੇ ਸੁਣੀ ਜਾਵੇ। ਗੁਰਬਾਣੀ ਦੀ ਇਸ ਮਹਾਨਤਾ ਨੂੰ ਵੇਖ ਕੇ ਪ੍ਰਿਥੀ ਚੰਦ ਵਰਗਿਆਂ ਨੇ ਇਸ ਵਿੱਚ ਆਪਣੀ ਰਚਨਾ ਰਲਾ ਕੇ ਸਿੱਖਾਂ ਵਿੱਚ ਪ੍ਰਚੱਲਤ ਕਰਨਾ ਆਰੰਭ ਦਿੱਤਾ। ਜੇ ਇਸ ਮਿਲਾਵਟ ਨੂੰ ਰੋਕਣ ਅਤੇ ਗੁਰੂ ਸਾਹਿਬਾਂ ਦੀ ਸੱਚੀ ਬਾਣੀ ਨੂੰ ਹੋਰਨਾਂ ਦੀ ਕੱਚੀ ਬਾਣੀ ਤੋਂ ਸਾਫ਼ (ਸ਼ੁੱਧ) ਰੱਖਣ ਦਾ ਵੇਲੇ ਸਿਰ ਯਤਨ ਨਾ ਹੁੰਦਾ ਤਾਂ ਪਤਾ ਨਹੀਂ ਕਿੰਨੇ ਹਜ਼ਾਰਾਂ ਸ਼ਬਦ ਘੜ ਕੇ ਮਗਰ 'ਨਾਨਕ' ਪਦ ਲਾ ਕੇ ਪ੍ਰਚੱਲਤ ਕਰ ਦਿੱਤੇ ਜਾਂਦੇ ! ਇਸ ਤਰ੍ਹਾਂ ਸੰਭਵ ਸੀ ਕਿ ਗੁਰੂ ਸਾਹਿਬਾਂ ਦੇ ਉਪਦੇਸ਼ਾਂ, ਅਸੂਲਾਂ ਤੇ ਸਿਧਾਂਤਾਂ ਤੋਂ ਉਲਟ ਗੱਲਾਂ ਵੀ ਉਹਨਾਂ ਦੇ ਨਾਵਾਂ ਨਾਲ ਮੜ੍ਹ ਦਿੱਤੀਆਂ ਜਾਂਦੀਆਂ ਅਤੇ ਸਿੱਖੀ ਦੇ ਅਸੂਲਾਂ ਤੇ ਆਦਰਸ਼ਾਂ ਬਾਰੇ ਮੱਸਿਆ ਚੌਦੇਂ ਵਾਲਾ ਹਨੇਰ ਪੈ ਜਾਂਦਾ ! ਨਾਲ ਹੀ ਸਿੱਖੀ ਦੀ ਮਰਯਾਦਾ ਨੂੰ ਵੀ ਵਿਗਾੜ ਕੇ ਪਤਾ ਨਹੀਂ ਕੀ ਦਾ ਕੀ ਰੂਪ ਦੇ ਦਿੱਤਾ ਜਾਂਦਾ !

ਸਿੱਖੀ ਨੂੰ ਨਿੱਗਰ ਨਰੋਈਆਂ ਲੀਹਾਂ 'ਤੇ ਜਥੇਬੰਦ ਕਰਨਾ ਗੁਰੂ ਜੀ ਬਹੁਤ ਜ਼ਰੂਰੀ ਸਮਝਦੇ ਸਨ। ਇਸ ਮਨੋਰਥ ਦੀ ਪੂਰਤੀ ਲਈ ਜ਼ਰੂਰ ਸੀ ਕਿ ਸਭ ਸਿੱਖਾਂ ਦੇ ਧਾਰਮਿਕ ਅਸੂਲ ਮਰਜਾਦਾ ਤੇ ਨਿਸਚੇ ਇਕਸਾਰ ਹੋਣ। ਇਸ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਹੁੰ ਗੁਰੂ ਸਾਹਿਬਾਂ ਦੀ ਬਾਣੀ ਇਕੱਠੀ ਕਰ ਕੇ ਤੇ ਨਾਲ ਆਪਣੀ ਰਚੀ ਬਾਣੀ ਸ਼ਾਮਲ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਨ ਦਾ ਕੰਮ ਆਰੰਭਿਆ। ਸਿੱਖ ਪੰਥ ਦੀ ਜਥੇਬੰਦੀ, ਕੌਮੀ ਜੀਵਨ ਤੇ ਪ੍ਰਚਾਰ ਦੀ ਉੱਨਤੀ ਲਈ ਇਹ ਕੰਮ ਅਤੀ ਜ਼ਰੂਰੀ ਸੀ।

ਪਹਿਲੇ ਸਤਿਗੁਰੂ ਜੀ ਦੀ ਬਾਣੀ ਉਹਨਾਂ ਨੇ ਆਪ ਵੀ ਅਤੇ ਭਾਈ ਮਨਸੁਖ ਆਦਿ ਸਿੱਖਾਂ ਨੇ ਵੀ ਲਿਖੀ ਸੀ । ਕੁਝ ਬਾਣੀ ਦੂਜੀ ਪਾਤਸ਼ਾਹੀ ਨੇ ਭਾਈ ਪੈੜੇ ਮੋਖੇ ਪਾਸੋਂ ਲਿਖਵਾਈ ਸੀ । ਸ੍ਰੀ ਗੁਰੂ ਅਮਰਦਾਸ ਜੀ ਨੇ ਚੋਖੀ ਬਾਣੀ ਸੈਂਚੀਆਂ ਦੇ ਰੂਪ ਵਿੱਚ ਲਿਖਵਾਈ ਸੀ, ਜੋ ਉਹਨਾਂ ਦੇ ਸਾਹਿਬਜ਼ਾਦੇ ਬਾਬਾ ਮੋਹਨ ਜੀ ਪਾਸ ਸੀ । ਹੋਰ ਵੀ ਕਈ ਥਾਈਂ ਕਈ ਸਿੱਖਾਂ ਪਾਸ ਕੁਝ ਨਾ ਕੁਝ ਬਾਣੀ ਲਿਖੀ ਹੋਈ ਹੋ ਸਕਦੀ ਸੀ ।

ਇਸ ਲਈ ਪਹਿਲਾ ਕੰਮ ਇਹ ਸੀ ਕਿ ਜਿੱਥੋਂ ਕਿਤਿਓਂ ਹੋ ਸਕੇ, ਬਾਣੀ ਇਕੱਠੀ ਕੀਤੀ ਜਾਵੇ । ਉਸ ਮਗਰੋਂ ਸਾਰੀ ਬਾਣੀ ਨੂੰ ਤਰਤੀਬਵਾਰ ਕਰਨਾ ਸੀ ਅਤੇ ਫਿਰ ਉਸ ਨੂੰ ਠੀਕ ਤਰ੍ਹਾਂ ਸੋਧ ਕੇ ਲਿਖਣਾ ਲਿਖਾਉਣਾ ਸੀ ।

ਇਹ ਕੰਮ ਬੜਾ ਵੱਡਾ ਸੀ । ਇਹ ਵਰ੍ਹਿਆਂ ਬੱਧੀ ਕਰਨ ਵਾਲਾ ਸੀ । ਪ੍ਰਿਥੀ ਚੰਦ ਦੀ ਵਿਰੋਧਤਾ ਮੱਠੀ ਪੈਂਦਿਆਂ ਹੀ ਗੁਰੂ ਜੀ ਨੇ ਇਹ ਕੰਮ ਆਰੰਭ ਦਿੱਤਾ, ਪਰ ਪ੍ਰਿਥੀ ਚੰਦ ਜਿਹੇ ਗੁਰੂ-ਘਰ ਦੇ ਦੋਖੀਆਂ ਨੇ ਇਸ ਵਿੱਚ ਵੀ ਵਿਘਨ ਪਾਉਣ ਦਾ ਯਤਨ ਕੀਤਾ । ਉਹਨਾਂ ਨੇ ਅਕਬਰ ਬਾਦਸ਼ਾਹ ਨੂੰ ਸਿਖਾਇਆ ਕਿ ਗੁਰੂ ਅਰਜਨ ਦੇਵ ਜੀ ਅਜਿਹਾ ਗ੍ਰੰਥ ਤਿਆਰ ਕਰਨ ਲੱਗੇ ਹਨ, ਜਿਸ ਵਿੱਚ ਦੀਨ ਇਸਲਾਮ, ਹਜ਼ਰਤ ਮੁਹੰਮਦ ਅਤੇ ਹਿੰਦੂ ਅਵਤਾਰਾਂ ਵਿਰੁੱਧ ਗੱਲਾਂ ਲਿਖੀਆਂ ਹਨ । ਅਕਬਰ ਨੇ ਗੁਰੂ ਸਾਹਿਬ ਦੇ ਦਰਸ਼ਨ ਗੋਇੰਦਵਾਲ ਸਾਹਿਬ ਕੀਤੇ । ਉਸ ਵੇਲੇ ਬਾਣੀ ਇਕੱਠੀ ਕੀਤੀ ਜਾ ਰਹੀ ਸੀ । ਉਸ ਦੇ ਕਹਿਣ 'ਤੇ ਬਹੁਤ ਸਾਰੇ ਸ਼ਬਦ ਉਸ ਨੂੰ ਪੜ੍ਹ ਕੇ ਸੁਣਾਏ । ਉਹ ਸੁਣ ਕੇ ਬੜਾ ਖੁਸ਼ ਹੋਇਆ। ਗੁਰ-ਨਿੰਦਕਾਂ ਨੂੰ ਮੂੰਹ ਦੀ ਖਾਣੀ ਪਈ ।

ਭਗਤਾਂ ਦੀ ਬਾਣੀ ਜੋ ਵੀ ਪੰਜਾਬ ਵਿੱਚੋਂ ਜਾਂ ਬਾਹਰੋਂ ਮਿਲੀ ਉਹ ਵੀ ਇਕੱਠੀ ਕੀਤੀ; ਜੋ ਭਗਤਾਂ ਦੇ ਪ੍ਰੇਮੀਆਂ ਨੂੰ ਯਾਦ ਸੀ, ਉਹ ਵੀ ਸੁਣੀ । ਇਸ ਬਾਣੀ ਵਿੱਚੋਂ ਚੋਣ ਕਰਕੇ ਗੁਰੂ ਜੀ ਨੇ ਪੰਦਰਾਂ ਭਗਤਾਂ ਦੀ ਚੋਣਵੀਂ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚਾੜ੍ਹਨ ਲਈ ਪ੍ਰਵਾਨ ਕੀਤੀ । ਇਨ੍ਹਾਂ ਭਗਤਾਂ ਵਿੱਚੋਂ ਬਹੁਤੇ ਅਖੌਤੀ ਨੀਵੀਆਂ ਜਾਤਾਂ ਦੇ ਸਨ

ਤੇ ਕੁਝ ਮੁਸਲਮਾਨ ਵੀ ਸਨ ।

ਜਿਹੜੀ ਜਿਹੜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹਾਉਣੀ ਸੀ, ਜਦ ਉਹ ਇਕੱਠੀ ਹੋ ਗਈ ਤਾਂ ਗੁਰੂ ਜੀ ਨੇ ਇਕਾਂਤ ਵਿੱਚ ਬਹਿ ਕੇ ਇਸ ਨੂੰ ਤਰਤੀਬ ਦੇਣ ਤੇ ਲਿਖਵਾਉਣ ਦਾ ਕੰਮ ਆਰੰਭਿਆ । ਇਹ ਮਹਾਨ ਕੰਮ ਸੰਮਤ ੧੬੬੦ ਵਿੱਚ ਸ੍ਰੀ ਰਾਮਸਰ ਜੀ ਦੇ ਕਿਨਾਰੇ ਸ਼ੁਰੂ ਕੀਤਾ ਗਿਆ ਤੇ ਸੰਮਤ ੧੬੬੧ ਵਿੱਚ ਸੰਪੂਰਨ ਹੋਇਆ । ਲਿਖਾਈ ਦਾ ਕੰਮ ਭਾਈ ਗੁਰਦਾਸ ਜੀ ਨੇ ਕੀਤਾ । ਭਾਦੋਂ ਸੁਦੀ ੧ ਸੰਮਤ ੧੬੬੧ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਤਾ ਗਿਆ ਤੇ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਬੀੜ ਕਰਤਾਰਪੁਰ ਵਿੱਚ ਧੀਰਮੱਲੀਏ ਸੋਢੀਆਂ ਪਾਸ ਹੈ । ਇਸ ਦਾ ਇਕ ਉਤਾਰਾ ਭਾਈ ਬੰਨੋਂ ਮਾਂਗਟ ਨਿਵਾਸੀ ਨੇ ਕੀਤਾ । ਇਸ ਵਿੱਚ ਉਸ ਨੇ ਆਪਣੀ ਮਰਜ਼ੀ ਦੇ ਨਾਲ ਕੁਝ ਬਾਣੀ ਵਾਧੂ ਪਾ ਦਿੱਤੀ । ਗੁਰੂ ਜੀ ਨੇ ਇਹ ਬੀੜ ਪ੍ਰਵਾਨ ਨਾ ਕੀਤੀ ਤੇ ਇਸ ਨੂੰ 'ਖਾਰੀ ਬੀੜ' ਕਿਹਾ ।

ਗੁਰੂ ਅਮਰਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ 'ਦੋਹਿਤਾ ਬਾਣੀ ਕਾ ਬੋਹਿਥਾ' ਦਾ ਵਰ ਦਿੱਤਾ ਸੀ । ਗੁਰੂ ਅਰਜਨ ਦੇਵ ਜੀ ਨੇ ਬਾਣੀ ਰਚ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਕੇ ਉਸ ਵਰ ਨੂੰ ਸੱਚਾ ਸਾਬਤ ਕੀਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੋਰ ਸਭਨਾਂ ਨਾਲੋਂ ਵਧੀਕ ਹੈ ।

**ਸ਼ਹੀਦੀ** — ਗੁਰੂ ਸਾਹਿਬਾਂ ਦੇ ਉਪਦੇਸ਼ ਤੇ ਜੀਵਨ ਦੇ ਪੂਰਨਿਆਂ ਦਾ ਸਦਕਾ ਅਨੇਕ ਹਿੰਦੂ ਤੇ ਮੁਸਲਮਾਨ ਸਿੱਖੀ ਧਾਰਨ ਕਰਦੇ ਜਾਂਦੇ ਸਨ। ਅਸਾਂ ਦੇਖਿਆ ਹੈ ਕਿ ਜਿਹੜੀਆਂ ੨੨ ਮੰਜੀਆਂ ਗੁਰੂ ਅਮਰਦਾਸ ਜੀ ਨੇ ਕਾਇਮ ਕੀਤੀਆਂ, ਉਹਨਾਂ ਵਿੱਚੋਂ ਮੁਸਲਮਾਨੋਂ ਹੋਏ ਇਕ ਸਿੱਖ ਅੱਲਾ ਯਾਰ ਖਾਂ ਨੂੰ ਵੀ ਨਿਯਤ ਕੀਤਾ ਗਿਆ ਸੀ । ਮੁਸਲਮਾਨਾਂ ਦਾ ਸਿੱਖ ਹੋ ਜਾਣਾ ਇਕ ਅਜੇਹਾ ਮਾਮਲਾ ਸੀ, ਜਿਸ ਤੋਂ ਸ਼ਰਈ (ਕੱਟੜ) ਮੁਸਲਮਾਨ ਬਹੁਤ ਤੈਸ਼ ਵਿੱਚ ਆਏ । ਹਾਕਮ ਕੌਮ ਦੇ ਉਹ ਲੋਕ, ਜਿਹਨਾਂ ਨੇ

'ਕਾਫਰਾਂ' ਨੂੰ ਇਸਲਾਮ ਦੇ ਘੇਰੇ ਵਿੱਚ ਲਿਆਉਣ ਦਾ ਫਰਜ਼ ਆਪਣੇ ਜ਼ਿੰਮੇ ਲਿਆ ਸੀ, 'ਮੋਮਨਾਂ' ਨੂੰ ਕਾਫਰ' ਬਣਦੇ ਵੇਖ ਕੇ ਕਦ ਚੁੱਪ ਰਹਿ ਸਕਦੇ ਸਨ ? ਉਹਨਾਂ ਨੇ ਅਕਬਰ ਦੇ ਵੇਲੇ ਵੀ ਗੁਰੂ ਸਾਹਿਬਾਂ ਵਿਰੁੱਧ ਸ਼ਿਕਾਇਤਾਂ ਕੀਤੀਆਂ, ਪਰ ਉਸ ਖੁੱਲ੍ਹ-ਦਿਲੇ ਬਾਦਸ਼ਾਹ ਨੂੰ ਸਿੱਖੀ ਅਸੂਲਾਂ, ਰਹਿਣੀ-ਬਹਿਣੀ ਤੇ ਸਿੱਖੀ ਦੇ ਪ੍ਰਚਾਰ-ਢੰਗ ਵਿੱਚ ਕੋਈ ਗਲਤ ਗੱਲ ਨਾ ਦਿੱਸੀ। ਉਸ ਨੇ ਕੇਵਲ ਦਖਲ ਦੇਣੋਂ ਹੀ ਨਾਂਹ ਨਾ ਕੀਤੀ, ਸਗੋਂ ਸ਼ਰਧਾ ਵੀ ਪ੍ਰਗਟ ਕੀਤੀ ਤੇ ਸੇਵਾ, ਸਹਾਇਤਾ ਵੀ ਕੀਤੀ।

ਪਰ ਅਕਬਰ ਸੰਨ ੧੬੦੫ (ਸੰਮਤ ੧੬੬੧) ਵਿੱਚ ਚੜ੍ਹਾਈ ਕਰ ਗਿਆ। ਉਸ ਦਾ ਪੁੱਤਰ ਜਹਾਂਗੀਰ ਬਾਦਸ਼ਾਹ ਬਣਿਆ। ਉਹ ਇਕ ਤਾਂ ਉਂਜ ਹੀ ਕੱਟੜ ਸੀ; ਦੂਜੇ, ਤਖ਼ਤ ਦੀ ਪ੍ਰਾਪਤੀ ਲਈ ਮੁਸਲਮਾਨਾਂ ਦੀ ਸਹਾਇਤਾ ਲੈਣ ਵਾਸਤੇ ਉਸ ਨੇ ਉਹਨਾਂ ਨਾਲ ਇਕਰਾਰ ਕੀਤਾ ਕਿ ਮੈਂ ਸ਼ਰ੍ਹਾ ਉਤੇ ਚੱਲਾਂਗਾ ਤੇ ਦੀਨ ਦੀ ਰੱਖਿਆ ਤੇ ਤਰੱਕੀ ਕਰਾਂਗਾ।

ਅਜਿਹੇ ਬਾਦਸ਼ਾਹ ਦੇ ਸਮੇਂ ਗੁਰੂ ਜੀ ਦੇ ਵੈਰੀਆਂ ਵਿਰੋਧੀਆਂ ਨੂੰ ਆਪਣੇ ਮਲੀਨ ਮਨਾਂ ਦੇ ਗੁਭਰ ਕੱਢਣ ਦਾ ਮੌਕਿਆ ਮਿਲਣਾ ਬਹੁਤ ਸੌਖਾ ਸੀ। ਸੋ, ਅਜੇਹਾ ਮੌਕਿਆ ਮਿਲ ਗਿਆ। ਉਹਨਾਂ ਨੇ ਜਹਾਂਗੀਰ ਦੇ ਕੰਨ ਭਰਨੇ ਸ਼ੁਰੂ ਕੀਤੇ। ਅੱਗੋਂ ਉਹ ਸੀ ਕੰਨਾਂ ਦਾ ਕੱਚਾ। ਨਤੀਜਾ ਇਹ ਹੋਇਆ ਕਿ ਜਹਾਂਗੀਰ ਦਾ ਮਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਈਰਖਾ ਤੇ ਵੈਰ ਦੇ ਜ਼ਹਿਰ ਨਾਲ ਭਰ ਗਿਆ। ਉਸ ਨੇ ਪੱਕਾ ਇਰਾਦਾ ਕਰ ਲਿਆ ਕਿ ਜਾਂ ਗੁਰੂ ਜੀ ਨੂੰ ਮੁਸਲਮਾਨ ਬਣਾਇਆ ਜਾਵੇ ਤੇ ਜਾਂ ਸ਼ਹੀਦ ਕਰ ਦਿੱਤਾ ਜਾਵੇ।

ਇਸ ਇਰਾਦੇ ਦਾ ਬਿਆਨ ਉਸ ਨੇ ਆਪਣੀ ਹੱਥੀਂ ਲਿਖੀ ਤੋਜਕੇ ਜਹਾਂਗੀਰੀ ਵਿੱਚ ਇਉਂ ਕੀਤਾ ਹੈ :-

"ਗੋਇੰਦਵਾਲ ਵਿੱਚ, ਜੋ ਕਿ ਦਰਿਆ ਬਿਆਸ ਦੇ ਕੰਢੇ 'ਤੇ ਵਾਕਿਆ ਹੈ, ਪੀਰਾਂ ਫ਼ਕੀਰਾਂ ਦੇ ਭੇਸ ਵਿੱਚ (ਗੁਰੂ) ਅਰਜਨ ਨਾਂ ਦਾ ਇਕ ਹਿੰਦੂ ਸੀ। ਉਸ ਨੇ ਬਹੁਤ ਸਾਰੇ ਭੋਲੇ-ਭਾਲੇ ਹਿੰਦੂਆਂ ਨੂੰ ਅਤੇ ਕਈ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਢੰਗਾਂ (ਤਰੀਕਿਆਂ) ਤੇ

ਉਪਦੇਸ਼ਾਂ ਦਾ ਸਿਦਕੀ ਬਣਾ ਕੇ ਵਡਿਆਈ ਤੇ ਪ੍ਰਮਾਤਮਾ ਨਾਲ ਨਜ਼ਦੀਕੀ ਹੋਣ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ ਅਤੇ ਸਾਰੇ ਪਾਸਿਆਂ ਤੋਂ ਮੂਰਖ ਅਤੇ ਮੂਰਖਾਂ ਦੇ ਪੁਜਾਰੀ ਲੋਕ ਉਸ ਉਦਾਲੇ ਆ ਜੁੜਦੇ ਸਨ ਤੇ ਉਸ ਉਤੇ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨਾਂ ਚਹੁੰ ਪੀੜ੍ਹੀਆਂ ਤੋਂ ਉਹਨਾਂ ਨੇ ਇਹ ਦੁਕਾਨ ਗਰਮ ਕਰ ਰੱਖੀ ਹੈ। ਮੁਦਤ ਤੋਂ ਮੇਰੇ ਦਿਲ ਵਿੱਚ ਖਿਆਲ ਆਇਆ ਕਰਦਾ ਸੀ ਕਿ ਜਾਂ ਤਾਂ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ, ਜਾਂ ਉਸ ਨੂੰ ਮੁਸਲਮਾਨੀ ਮੱਤ ਵਿੱਚ ਲਿਆਉਣਾ ਚਾਹੀਦਾ ਹੈ।"

ਜਦੋਂ ਜਹਾਂਗੀਰ ਦੇ ਮਨ ਵਿੱਚ ਅਜੇਹੇ ਖਿਆਲ ਘਰ ਕਰ ਗਏ, ਤਾਂ ਗੁਰੂ ਜੀ ਦੇ ਅਤੇ ਸਿੱਖ ਧਰਮ ਦੇ ਵੈਰੀਆਂ ਲਈ ਬਾਕੀ ਕੰਮ ਬਹੁਤ ਸੌਖਾ ਹੋ ਗਿਆ। ਬੱਸ ਜਹਾਂਗੀਰ ਨੂੰ ਕੋਈ ਅਜੇਹਾ ਬਹਾਨਾ ਹੀ ਬਣਾ ਕੇ ਦੇਣ ਦੀ ਲੋੜ ਸੀ, ਜਿਸ ਕਰਕੇ ਉਹ ਗੁਰੂ ਜੀ ਨੂੰ ਹੱਥ ਪਾ ਸਕਦਾ। ਅਜਿਹਾ ਮੌਕਿਆ ਜਹਾਂਗੀਰ ਵਿਰੁੱਧ ਉਸ ਦੇ ਆਪਣੇ ਪੁੱਤਰ ਖੁਸਰੋ ਦੀ ਬਗਾਵਤ ਨੇ ਦਿੱਤਾ।

ਉਹ ਖੁਸਰੋ ਦਾ ਪਿੱਛਾ ਕਰਦਾ-ਕਰਦਾ ਆਗਰੇ ਤੋਂ ਲਾਹੌਰ ਪੁੱਜਾ। ਰਾਹ ਵਿੱਚ ਹਰ ਥਾਂ ਉਹ ਉਨ੍ਹਾਂ ਲੋਕਾਂ ਦਾ ਪਤਾ ਕਰਦਾ ਤੇ ਉਹਨਾਂ ਨੂੰ ਸਜ਼ਾਈਂ ਦੇਂਦਾ ਆਇਆ, ਜਿਨ੍ਹਾਂ ਨੇ ਖੁਸਰੋ ਨਾਲ ਕਿਸੇ ਪ੍ਰਕਾਰ ਦੀ ਹਮਦਰਦੀ ਜਾਂ ਤਰਫਦਾਰੀ ਪ੍ਰਗਟ ਕੀਤੀ ਸੀ। ਮਿਸਾਲ ਵਜੋਂ ਥਾਨੇਸਰ ਦੇ ਸ਼ੇਖ ਨਜ਼ਾਮ ਦੀਨ ਨੇ ਖੁਸਰੋ ਦੇ ਹੱਕ ਵਿੱਚ ਅਰਦਾਸ ਕੀਤੀ ਸੀ। ਜਹਾਂਗੀਰ ਨੂੰ ਰੀਪੋਰਟ ਪੁੱਜ ਗਈ। ਉਹ ਲਿਖਦਾ ਹੈ– 'ਮੈਂ ਖਵਾਜੇ ਨੂੰ ਸਫਰ ਖਰਚ ਦੇ ਕੇ ਮੱਕੇ ਨੂੰ ਤੋਰ ਦਿੱਤਾ। ਹੋਰਨਾਂ ਨਾਲ ਬੜਾ ਕਰੜਾ ਸਲੂਕ ਹੁੰਦਾ ਰਿਹਾ।

ਗੋਇੰਦਵਾਲ ਤੇ ਤਰਨ ਤਾਰਨ ਤੋਂ ਹੁੰਦਾ ਹੋਇਆ ਤੇ ਪੁੱਛ-ਗਿੱਛ ਕਰਦਾ-ਕਰਦਾ ਜਹਾਂਗੀਰ ਲਾਹੌਰ ਪੁੱਜਾ। ਨਾ ਇਹਨੀਂ ਥਾਈਂ ਤੇ ਨਾ ਹੀ ਰਾਹ ਵਿੱਚ ਹੋਰ ਕਿਸੇ ਥਾਂ ਉਸ ਨੂੰ ਇਹ ਰਿਪੋਰਟ ਜਾਂ ਭਿਣਕ ਪਈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨਾਲ ਕਿਸੇ ਪ੍ਰਕਾਰ ਦੀ

ਹਮਦਰਦੀ ਪ੍ਰਗਟ ਕੀਤੀ ਜਾਂ ਉਹ ਉਸ ਨੂੰ ਮਿਲੇ ਵੀ। ਜੇ ਕਿਤੇ ਖੁਸਰੋ ਗੁਰੂ ਜੀ ਨੂੰ ਮਿਲਿਆ ਹੁੰਦਾ ਤੇ ਗੁਰੂ ਜੀ ਨੇ ਉਸ ਨੂੰ ਕਿਸੇ ਸ਼ਕਲ ਵਿੱਚ ਹਮਦਰਦੀ ਸਹਾਇਤਾ ਦਿੱਤੀ ਹੁੰਦੀ ਤਾਂ ਗੁਰੂ ਜੀ ਦੇ ਕੱਟੜ ਵੈਰੀ ਕਦੋਂ ਫਰਕ ਕਰਦੇ? ਉਹ ਸਗੋਂ ਕੱਛਾਂ ਮਾਰਦੇ ਗੋਇੰਦਵਾਲ ਜਾਂ ਤਰਨ ਤਾਰਨ ਹੀ ਉਸ ਪਾਸ ਆਉਂਦੇ ਅਤੇ ਗੁਰੂ ਜੀ ਵਿਰੁੱਧ ਰਿਪੋਰਟ ਕਰ ਕੇ ਆਪਣੇ ਈਰਖਾ ਨਾਲ ਸੜੇ ਦਿਲਾਂ ਨੂੰ ਠੰਢੇ ਕਰਦੇ ! ਤਾਂ ਖੁਸਰੋ ਗੁਰੂ ਜੀ ਨੂੰ ਮਿਲਿਆ ਹੀ ਨਹੀਂ ਸੀ ਤੇ ਜੇ ਉਹ ਰਾਹੇ ਲੰਘਦਾ ਹੋਇਆ ਉਹ ਉਹਨਾਂ ਮਹਾਂ-ਪੁਰਸ਼ਾਂ ਦੇ ਦਰਬਾਰ ਵਿੱਚ ਹਾਜ਼ਰ ਵੀ ਹੋ ਗਿਆ, ਤਾਂ ਇਹ ਕੋਈ ਉਚੇਚੀ ਜਾਂ ਅਨੋਖੀ ਗੱਲ ਨਹੀਂ ਸੀ।*

ਜਹਾਂਗੀਰ ਲਾਹੌਰ ਪੁੱਜਾ। ਖੁਸਰੋ ਤੇ ਉਸ ਦੇ ਸਾਥੀਆਂ ਨੂੰ ਝਨਾਂ ਦੇ ਕੰਢੇ ਤੋਂ ਫੜ ਕੇ ਲਾਹੌਰ ਲਿਆਂਦਾ ਗਿਆ ਤੇ ਸਭ ਨੂੰ ਸਜ਼ਾਵਾਂ ਦਿੱਤੀਆਂ ਗਈਆਂ। ਮਹੀਨਾ ਕੁ ਬੀਤ ਗਿਆ। ਕਿਸੇ ਨੇ ਗੁਰੂ ਜੀ ਦੇ ਵਿਰੁੱਧ ਕੋਈ ਰਿਪੋਰਟ ਨਾ ਦਿੱਤੀ, ਪਰ ਜਦੋਂ ਜਹਾਂਗੀਰ ਉਥੋਂ ਤੁਰਨ ਲਈ ਤਿਆਰ ਹੋਇਆ ਤਾਂ ਗੁਰੂ ਜੀ ਦੇ ਵੈਰੀਆਂ ਨੇ ਗੋਂਦ ਗੁੰਦ ਕੇ ਕਹਾਣੀ ਘੜੀ ਕਿ ਗੁਰੂ ਜੀ ਖੁਸਰੋ ਨੂੰ ਮਿਲੇ ਸਨ ਤੇ ਉਹਨਾਂ ਨੇ ਉਸ ਦੀ ਸਹਾਇਤਾ ਕੀਤੀ ਸੀ।

ਇਸ ਬਾਰੇ ਜਹਾਂਗੀਰ ਇਉਂ ਲਿਖਦਾ ਹੈ :-

*'ਇਨ੍ਹੀਂ ਦਿਨੀਂ ਖੁਸਰੋ ਨੇ ਉਸ ਰਾਹ ਦਰਿਆ ਪਾਰ ਕੀਤਾ। ਇਸ ਮੂਰਖ ਮਰਦ (ਖੁਸਰੋ) ਨੇ ਇਰਾਦਾ ਕੀਤਾ ਕਿ ਉਸ (ਗੁਰੂ ਜੀ) ਦੀ ਸੇਵਾ ਪ੍ਰਾਪਤ ਕੀਤੀ ਜਾਵੇ। ਜਿਸ ਥਾਂ ਉਸ (ਗੁਰੂ ਜੀ) ਦਾ ਟਿਕਾਣਾ ਸੀ, ਉਥੇ ਹੀ ਖੁਸਰੋ ਨੇ ਉਤਾਰਾ ਕੀਤਾ। ਇਹ ਉਸ ਨੂੰ ਮਿਲਿਆ ਅਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਉਸ ਨੇ ਕੇਸਰ ਨਾਲ ਇਕ ਉਂਗਲੀ ਇਸ ਦੇ ਮੱਥੇ 'ਤੇ ਲਾਈ, ਜਿਸ ਨੂੰ ਹਿੰਦੂ 'ਤਿਲਕ' ਕਹਿੰਦੇ ਹਨ ਤੇ ਚੰਗਾ*

**ਪਰ ਇਥੇ ਇਹ ਗੱਲ ਵੀ ਚੇਤੇ ਰੱਖਣੀ ਚਾਹੀਦੀ ਹੈ ਕਿ ਉਦੋਂ ਗੁਰੂ ਜੀ ਗੋਇੰਦਵਾਲ ਨਹੀਂ ਸਗੋਂ ਅੰਮ੍ਰਿਤਸਰ ਰਹਿੰਦੇ ਸਨ।*

ਸ਼ਗਨ ਸਮਝਦੇ ਹਨ ।*

ਇਹ ਰਿਪੋਰਟ ਜਹਾਂਗੀਰ ਨੂੰ ਲਾਹੌਰੋਂ ਤਿਆਰੀ ਸਮੇਂ ਮਿਲੀ । ਇਕ ਤਾਂ ਉਸ ਵੇਲੇ ਪੜਤਾਲ ਕਰਕੇ ਸੱਚ ਝੂਠ ਦੀ ਪਰਖ ਕਰਨੀ ਉਂਜ ਹੀ ਔਖੀ ਸੀ । ਗੋਇੰਦਵਾਲ ਬੰਦੇ ਭੇਜ ਕੇ ਪੁੱਛ-ਗਿੱਛ ਕਰਨ ਜਾਂ ਉਥੋਂ ਗਵਾਹ ਮੰਗਵਾਉਣ ਵਿੱਚ ਚੋਖੀ ਦੇਰ ਲੱਗਦੀ ਸੀ । ਉਹ ਇੰਨਾ ਚਿਰ ਹੋਰ ਲਾਹੌਰ ਠਹਿਰਨਾ ਨਹੀਂ ਸੀ ਚਾਹੁੰਦਾ । ਦੂਜੇ, ਉਹ ਤਾਂ ਅੱਗੇ ਹੀ ਗੁਰੂ ਜੀ ਵਿਰੁੱਧ ਕਾਰਵਾਈ ਕਰਨ ਦਾ ਬਹਾਨਾ ਭਾਲਦਾ ਸੀ । ਉਸ ਨੇ ਇਸ ਰਿਪੋਰਟ ਨੂੰ ਬਿਨਾਂ ਕਿਸੇ ਪ੍ਰਕਾਰ ਦੀ ਪੁੱਛ-ਗਿੱਛ ਜਾਂ ਖੋਜ ਵਿਚਾਰ ਦੇ ਪੂਰੇ ਤੌਰ 'ਤੇ ਸੱਚੀ ਮੰਨ ਲਿਆ ।

ਉਹ ਲਿਖਦਾ ਹੈ– 'ਜਦ ਇਹ ਗੱਲ ਮੇਰੇ ਕੰਨੀਂ ਪਈ ਤਾਂ ਮੈਂ ਤਾਂ ਅੱਗੇ ਹੀ ਉਸ ਦੇ ਝੂਠ ਤੇ ਕੁਫਰ ਨੂੰ ਜਾਣਦਾ ਸਾਂ । ਮੈਂ ਹੁਕਮ ਦਿੱਤਾ ਕਿ ਉਸ ਨੂੰ ਮੇਰੇ ਸਾਹਮਣੇ ਹਾਜ਼ਰ ਕੀਤਾ ਜਾਵੇ, ਉਸ ਦਾ ਘਰ-ਘਾਟ ਅਤੇ ਬੱਚੇ ਆਦਿ ਮੈਂ ਮੁਰਤਜਾ ਖ਼ਾਨ ਨੂੰ ਬਖਸ਼ ਦਿੱਤੇ ਤੇ ਹੁਕਮ ਕੀਤਾ ਕਿ ਇਸ ਦੀ ਜਾਇਦਾਦ ਜ਼ਬਤ ਕੀਤੀ ਜਾਵੇ ਤੇ ਉਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਵੇ ।

ਇਹ ਹੁਕਮ ਦੇ ਕੇ ਅਤੇ ਗੁਰੂ ਜੀ ਨੂੰ ਆਪਣੇ ਅਹਿਲਕਾਰਾਂ ਦੇ ਹਵਾਲੇ ਕਰਕੇ ਉਹ ਤੁਰਦਾ ਹੋਇਆ । ਗੁਰੂ ਜੀ ਨੂੰ ਅਸਹਿ ਕਸ਼ਟ ਦੇਣ ਤੇ ਸ਼ਹੀਦ ਕਰਨ ਦਾ ਕੰਮ ਚੰਦੂ ਨੇ ਆਪਣੇ ਜ਼ਿੰਮੇ ਲੈ ਲਿਆ । ਉਸ ਦਾ ਗੁਰੂ ਜੀ ਨਾਲ ਚਿਰੋਕਾ ਵੈਰ ਸੀ । ਗੁਰੂ ਜੀ ਨੇ ਦਿੱਲੀ ਦੀ ਸੰਗਤ ਦੀ ਬੇਨਤੀ ਮੰਨ ਕੇ ਉਸ ਦੀ ਲੜਕੀ ਦਾ ਸਾਕ ਆਪਣੇ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਲਈ ਲੈਣੋਂ ਨਾਂਹ ਕਰ ਦਿੱਤੀ ਸੀ । ਚੰਦੂ ਸਰਕਾਰੀ ਅਫਸਰ ਸੀ ਤੇ ਬਾਦਸ਼ਾਹ ਦੇ ਅਹਿਲਕਾਰਾਂ ਵਿੱਚ ਉਸ ਦਾ ਚੋਖਾ ਰਸੂਖ ਸੀ । ਉਸ ਨੇ ਉਹਨਾਂ ਨੂੰ ਮਨਾ ਲਿਆ ਕਿ ਗੁਰੂ ਜੀ ਨੂੰ ਮੇਰੇ ਹਵਾਲੇ ਕਰ ਦਿਓ ।

ਚੰਦੂ ਨੇ ਗੁਰੂ ਜੀ ਨੂੰ ਕਸ਼ਟ ਦੇਣੇ ਸ਼ੁਰੂ ਕੀਤੇ । ਅੱਤ ਦੀ ਗਰਮੀ

---

**ਗੁਰੂ ਜੀ ਤਾਂ ਓਦੋਂ ਗੋਇੰਦਵਾਲ ਨਹੀਂ ਸਨ ਅਤੇ ਨਾ ਹੀ ਸ਼ਾਹੀ ਸੜਕ ਦੇ ਨੇੜੇ ਕਿਸੇ ਹੋਰ ਥਾਂ । ਉਹ ਤਾਂ ਸ੍ਰੀ ਅੰਮ੍ਰਿਤਸਰ ਸਨ ।*

ਦੀ ਰੁੱਤ ਸੀ । ਪਹਿਲੇ ਦਿਨ ਅੰਨ-ਪਾਣੀ ਕੁਝ ਨਾ ਦਿੱਤਾ ਤੇ ਨਾ ਹੀ ਉਹਨਾਂ ਨੂੰ ਸੌਣ ਦਿੱਤਾ, ਪਰ ਨਾਮ ਦੇ ਆਸਰੇ ਜੀਉਣ ਵਾਲੇ ਗੁਰੂ ਜੀ ਪ੍ਰਮਾਤਮਾ ਦੇ ਧਿਆਨ ਵਿੱਚ ਮਗਨ ਰਹੇ । ਦੂਜੇ ਦਿਨ ਉਹਨਾਂ ਨੂੰ ਉਬਲਦੇ ਪਾਣੀ ਦੀ ਦੇਗ ਵਿੱਚ ਬਿਠਾਇਆ ਗਿਆ । ਉਬਲਦੇ ਪਾਣੀ ਨਾਲ ਆਪ ਦੇ ਕੋਮਲ ਸਰੀਰ 'ਤੇ ਛਾਲੇ ਪੈ ਗਏ । ਫੇਰ ਸਰੀਰ ਉੱਪਰ ਤੱਤੀ ਰੇਤ ਪਾਈ ਗਈ । ਅਗਲੇ ਦਿਨ ਆਪ ਜੀ ਨੂੰ ਤੱਤੀ ਲੋਹ 'ਤੇ ਬਿਠਾਇਆ ਗਿਆ ।

ਇਹਨਾਂ ਕਸ਼ਟਾਂ ਦੇ ਕਾਰਨ ਗੁਰੂ ਜੀ ਦਾ ਸਰੀਰ ਛਾਲਿਆਂ ਨਾਲ ਭਰ ਗਿਆ ਤੇ ਅਤੀ ਨਿਰਬਲ ਹੋ ਗਿਆ । ਅੰਤ ਨੂੰ ਪੰਜ ਦਿਨ ਸਖ਼ਤ ਤਸੀਹੇ ਸਹਾਰਨ ਦੇ ਬਾਅਦ ਗੁਰੂ ਜੀ ਚੰਦੂ ਪਾਸੋਂ ਇਜਾਜ਼ਤ ਲੈ ਕੇ ਪੰਜਾਂ ਸਿੱਖਾਂ ਸਮੇਤ, ਪਿਰਾਣੇ ਦੇ ਮੋਢੇ 'ਤੇ ਹੱਥ ਰੱਖ ਕੇ ਪੈਦਲ ਗਏ; ਰਾਵੀ ਵਿੱਚ ਇਸ਼ਨਾਨ ਕੀਤਾ; ਕੰਢੇ 'ਤੇ ਬੈਠ 'ਜਪੁ ਜੀ ਸਾਹਿਬ' ਦਾ ਪਾਠ ਕੀਤਾ ਅਤੇ ਸਰੀਰ ਤਿਆਗ ਦਿੱਤਾ । ਗੁਰੂ ਜੀ ਦੇ ਪਹਿਲੇ ਕੀਤੇ ਹੁਕਮਾਂ ਅਨੁਸਾਰ ਨਾਲ ਦੇ ਪੰਜਾਂ ਸਿੱਖਾਂ ਨੇ ਗੁਰੂ ਜੀ ਦੀ ਦੇਹ ਰਾਵੀ ਦਰਿਆ ਦੀ ਭੇਟ ਕਰ ਦਿੱਤੀ।

ਰਾਵੀ ਉਨ੍ਹੀਂ ਦਿਨ੍ਹੀਂ ਕਿਲ੍ਹੇ ਦੇ ਲਗਵੀਂ ਵਗਦੀ ਸੀ । ਜਿਸ ਥਾਂ ਗੁਰੂ ਜੀ ਦੀ ਦੇਹ ਨੂੰ ਦਰਿਆ ਵਿੱਚ ਪ੍ਰਵਾਹਿਆ ਗਿਆ, ਉਸ ਥਾਂ ਮਗਰੋਂ ਆਲੀਸ਼ਾਨ ਗੁਰਦੁਆਰਾ 'ਡੇਹਰਾ ਸਾਹਿਬ' ਬਣਿਆ । ਇਥੇ ਹਰ ਸਾਲ ਜੇਠ ਸੁਦੀ ਚੌਥ ਨੂੰ ਬਹੁਤ ਭਾਰਾ ਜੋੜ-ਮੇਲਾ ਹੋਇਆ ਕਰਦਾ ਸੀ, ਪਰ ਉਹ ਪਵਿੱਤਰ ਅਸਥਾਨ ਹੁਣ ਪਾਕਿਸਤਾਨ ਵਿੱਚ ਹੈ ਅਤੇ ਪੰਥ ਨੂੰ ਉਸ ਤੋਂ ਵਿਛੋੜਿਆ ਗਿਆ ਹੈ ।

ਬਾਦਸ਼ਾਹ ਵਲੋਂ ਸੱਦਾ ਪੁੱਜਣ 'ਤੇ ਗੁਰੂ ਜੀ ਜਾਣ ਹੀ ਗਏ ਸਨ ਕਿ ਸਾਡਾ ਜੋਤੀ ਜੋਤਿ ਸਮਾਉਣ ਦਾ ਸਮਾਂ ਆ ਗਿਆ ਹੈ । ਇਸ ਕਰਕੇ ਲਾਹੌਰ ਵੱਲ ਤੁਰਨ ਤੋਂ ਪਹਿਲਾਂ ਆਪ ਜੀ ਆਗਿਆ ਕਰ ਗਏ ਕਿ ਸਾਡੇ ਜਾਣ ਮਗਰੋਂ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਵੇ । ਇਹ ਕਾਰਜ ਜੇਠ ਵਦੀ ੧੪ (੨੮ ਜੇਠ) ਸੰਮਤ ੧੬੬੩, ਮੁਤਾਬਿਕ ੨੫ ਮਈ ਸੰਨ ੧੬੦੬ ਨੂੰ ਕੀਤਾ ।

❀❀❀

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਸਿੱਖ-ਕੌਮ ਦੇ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹਾੜ ਵਦੀ ੭ (੨੧ ਹਾੜ) ਸੰਮਤ ੧੬੫੨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁੱਖ ਤੋਂ ਵਡਾਲੀ ਪਿੰਡ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਹੋਇਆ। ਉਸ ਦਿਨ ਵੀਰਵਾਰ ਸੀ ਅਤੇ ਅੰਗਰੇਜ਼ੀ ਸੰਨ ੧੫੯੫ ਦੇ ਜੂਨ ਦੀ ੧੯ ਤਰੀਕ ਸੀ। ਆਪ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਵਡਾਲੀ ਦੇ ਪਾਸ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ-ਹਰਟਾਂ ਵਾਲਾ ਇਕ ਖੂਹ ਲਵਾਇਆ, ਜਿਸ ਨੂੰ ਛੇਹਰਟਾ ਕਹਿੰਦੇ ਹਨ ਤੇ ਜਿਸ ਦੇ ਪਾਸ ਹੀ ਛੇਹਰਟਾ ਸਾਹਿਬ ਗੁਰਦੁਆਰਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਮੂਜਬ ਆਪ ਨੇ ਧਾਰਮਿਕ ਵਿੱਦਿਆ, ਘੋੜ ਸਵਾਰੀ ਤੇ ਸ਼ਸਤਰਾਂ ਦੀ ਵਰਤੋਂ (ਸਿੱਖਿਆ) ਬਾਬਾ ਬੁੱਢਾ ਜੀ ਪਾਸੋਂ ਪ੍ਰਾਪਤ ਕੀਤੀ।

ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦੀ ਲਈ ਲਾਹੌਰ ਜਾਣ ਲੱਗੇ ਹੁਕਮ ਕਰ ਗਏ ਸਨ ਕਿ ਸਾਡੇ ਜਾਣ ਮਗਰੋਂ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦੇਣ ਦੀ ਰਸਮ ਅਦਾ ਕਰ ਦਿੱਤੀ ਜਾਵੇ। ਉਸ ਆਗਿਆ ਅਨੁਸਾਰ ਜੇਠ ਵਦੀ ੧੪ (੨੮ ਜੇਠ) ਸੰਮਤ ੧੬੬੩ ਨੂੰ ਬਾਬਾ ਬੁੱਢਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਲਾਇਆ। ਉਸ ਵੇਲੇ ਆਪ ਦੀ ਉਮਰ ਮਸਾਂ ੧੧ ਸਾਲ ਦੀ ਸੀ। ਗੁਰਿਆਈ ਦਾ ਤਿਲਕ ਲਾ ਕੇ ਜਦ ਬਾਬਾ ਬੁੱਢਾ ਜੀ ਨੇ ਸੇਲੀ* ਟੋਪੀ ਪੇਸ਼ ਕੀਤੀ ਤਾਂ ਗੁਰੂ ਜੀ ਨੇ ਕਿਹਾ–"ਇਹ ਸ਼ੈਆਂ ਹੁਣ **ਤੋਸ਼ੇਖਾਨੇ** ਵਿੱਚ ਰੱਖ ਦਿਓ; ਸਾਨੂੰ ਦਸਤਾਰ ਤੇ ਤਲਵਾਰ ਦਿਓ।" ਗੁਰੂ ਜੀ ਨੇ ਦੋ ਤਲਵਾਰਾਂ ਪਹਿਨੀਆਂ ਇਕ ਮੀਰੀ ਤੇ ਇਕ ਪੀਰੀ ਦੀ। ਇਸੇ ਵਾਸਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ 'ਮੀਰੀ-ਪੀਰੀ ਦਾ ਮਾਲਕ' ਆਖਿਆ ਜਾਂਦਾ ਹੈ। ਇਹ ਤਲਵਾਰਾਂ ਆਪ

*ਉਨ ਜਾਂ ਰੇਸ਼ਮ ਦੀ ਗੁੰਦਵੀਂ ਰੱਸੀ, ਜਿਸ ਨੂੰ ਫ਼ਕੀਰ ਸੰਤ ਟੋਪੀ ਜਾਂ ਸਾਫ਼ੇ ਉੱਪਰ ਬੰਨ੍ਹਦੇ ਸਨ ਤੇ ਜਿਸ ਨੂੰ ਪਹਿਨਣ ਦੀ ਰੀਤੀ ਗੁਰੂ ਅਰਜਨ ਦੇਵ ਜੀ ਤੀਕ ਸਿੱਖ ਗੁਰੂ ਸਾਹਿਬਾਂ ਵਿੱਚ ਪ੍ਰਚੱਲਤ ਰਹੀ।*

ਨੇ ਇਸੇ ਲਈ ਪਹਿਨੀਆਂ ਸਨ ਤਾਂ ਕਿ ਭਾਰਤ ਦੀ ਜੋ ਭੈੜੀ ਹਾਲਤ ਹੋ ਚੁੱਕੀ ਸੀ, ਉਸ ਨੂੰ ਸੁਧਾਰਨ ਤੇ ਦੇਸ਼ ਨੂੰ ਚੜ੍ਹਦੀਆਂ ਕਲਾਂ ਵਿੱਚ ਲਿਜਾਣ ਲਈ ਭਗਤੀ ਤੇ ਗਿਆਨ ਦੇ ਨਾਲ ਨਾਲ ਸੂਰਬੀਰਤਾ ਦਾ ਪ੍ਰਚਾਰ ਵੀ ਕਰਨ। ਆਪ ਨੇ ਸਭ ਸੰਗਤਾਂ ਨੂੰ ਹੁਕਮਨਾਮੇ ਭੇਜੇ ਕਿ ਘੋੜੇ ਤੇ ਚੰਗੇ ਸ਼ਸਤਰ ਭੇਟਾ ਵਿੱਚ ਲਿਆਇਆ ਕਰੋ ਅਤੇ ਆਪ ਵੀ ਘੋੜ-ਸਵਾਰੀ ਤੇ ਸ਼ਸਤਰਾਂ ਦੀ ਵਰਤੋਂ ਸਿੱਖੋ।

**ਬਣਾਏ ਅਸਥਾਨ ਤੇ ਵਸਾਏ ਨਗਰ –**

(੧) ਅੰਮ੍ਰਿਤਸਰ ਨੂੰ ਮਜ਼ਬੂਤ ਕਰਨ ਲਈ ਆਪ ਨੇ ਇਕ ਕਿਲ੍ਹਾ ਬਣਵਾਇਆ ਜਿਸ ਦਾ ਨਾਂ ਸ੍ਰੀ ਲੋਹਗੜ੍ਹ ਰੱਖਿਆ।

(੨) ਦੇਸ਼-ਪਿਆਰ, ਸੂਰਬੀਰਤਾ ਤੇ ਕੌਮੀ ਭਾਵਾਂ ਦੇ ਪ੍ਰਚਾਰ ਲਈ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਾਹਮਣੇ ਸੰਮਤ ੧੬੬੬ ਵਿੱਚ ਸ੍ਰੀ ਅਕਾਲ ਤਖ਼ਤ ਬਣਾਇਆ।

(੩) ਲਾਹੌਰ ਦੇ ਕਿਲ੍ਹੇ ਪਾਸ ਗੁਰੂ ਅਰਜਨ ਦੇਵ ਜੀ ਦੇ ਜੋਤੀ-ਜੋਤ ਸਮਾਉਣ ਵਾਲੀ ਥਾਂ 'ਤੇ ਸੰਮਤ ੧੬੬੯ ਵਿੱਚ ਡੇਹਰਾ ਸਾਹਿਬ ਕਾਇਮ ਕੀਤਾ।

(੪) ਜ਼ਿਲ੍ਹਾ ਰੋਪੜ ਦੇ ਪਹਾੜੀ ਇਲਾਕੇ ਵਿੱਚ ਸਤਿਲੁਜ ਦਰਿਆ ਦੇ ਕੰਢੇ ਕੀਰਤਪੁਰ ਨਾਮ ਦਾ ਇਕ ਨਗਰ ਸੰਮਤ ੧੬੮੩ ਵਿੱਚ ਵਸਾਇਆ। ਸੰਮਤ ੧੬੯੧ ਵਿੱਚ ਗੁਰੂ ਜੀ ਇਥੇ ਆ ਰਹੇ ਅਤੇ ਬਾਕੀ ਦੀ ਉਮਰ ਵੀ ਇਥੇ ਹੀ ਟਿਕੇ ਰਹੇ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਅਵਤਾਰ ਇਥੇ ਹੀ ਹੋਇਆ।

(੫) ਸੰਮਤ ੧੬੮੪ ਵਿੱਚ ਮੋਹਨ ਤੇ ਕਾਲੇ ਦੀ ਸਹਾਇਤਾ ਕਰਕੇ ਮਾਲਵੇ ਵਿੱਚ ਮਹਿਰਾਜ (ਮਰਾਝ) ਨਗਰ ਵਸਾਇਆ।

(੬) ਸੰਮਤ ੧੬੮੪ ਵਿੱਚ ਅੰਮ੍ਰਿਤਸਰ ਵਿੱਚ ਕੌਲਸਰ ਤਿਆਰ ਕਰਵਾਇਆ।

(੭) ਸੰਮਤ ੧੬੮੫ ਵਿੱਚ ਅੰਮ੍ਰਿਤਸਰ ਰਾਮਸਰ ਦੇ ਪਾਸ ਬਿਬੇਕੀ ਸਿੱਖਾਂ ਦੇ ਟਿਕਣ ਲਈ ਬਿਬੇਕਸਰ ਰਚਿਆ।

### ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਜਹਾਂਗੀਰ –

ਗੁਰੂ ਜੀ ਦਾ ਤੇਜ ਪ੍ਰਤਾਪ ਵਧਦਾ ਵੇਖ ਕੇ ਜਹਾਂਗੀਰ ਬਾਦਸ਼ਾਹ ਨੂੰ ਖ਼ਤਰਾ ਹੋਇਆ ਕਿ ਕਿਤੇ ਇਹ ਬਾਦਸ਼ਾਹੀ ਨੂੰ ਹੱਥ ਪਾਉਣ ਦਾ ਜਤਨ ਨਾ ਕਰਨ। ਉਸ ਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਬੰਦ ਕਰ ਦਿੱਤਾ। ਕੈਦ ਬੋਲੀ ਤਾਂ ੧੨ ਸਾਲ ਦੀ ਗਈ, ਪਰ ਸਿੱਖਾਂ ਵਿੱਚ ਹੀ ਨਹੀਂ, ਸਗੋਂ ਮੁਸਲਮਾਨਾਂ ਵਿੱਚ ਵੀ ਇਸ ਉੱਤੇ ਰੋਸ ਦੀ ਲਹਿਰ ਦੌੜ ਗਈ। ਮੀਆਂ ਮੀਰ ਜਿਹੇ ਕਈ ਪਤਿਵੰਤੇ ਮੁਸਲਮਾਨਾਂ ਨੇ ਬਾਦਸ਼ਾਹ ਨੂੰ ਗੁਰੂ ਸਾਹਿਬ ਜੀ ਨੂੰ ਛੱਡਣ ਲਈ ਪ੍ਰੇਰਨਾ ਕੀਤੀ। ਜਹਾਂਗੀਰ ਮੰਨ ਗਿਆ। ਦੋ ਸਾਲਾਂ ਦੀ ਕੈਦ ਮਗਰੋਂ ਆਪ ਨੂੰ ਰਿਹਾ ਕੀਤਾ ਗਿਆ। ਆਪ ਇਕੱਲੇ ਨਾ ਆਏ, ਸਗੋਂ ਗਵਾਲੀਅਰ ਦੇ ਕਿਲ੍ਹੇ ਵਿੱਚ ਕੈਦ ਕੀਤੇ ਹੋਏ ੫੨ ਰਾਜਿਆਂ ਨੂੰ ਵੀ ਨਾਲ ਛੁਡਵਾ ਕੇ ਲਿਆਏ। ਇਸ ਲਈ ਆਪ ਜੀ ਨੂੰ 'ਬੰਦੀ-ਛੋੜ ਸਤਿਗੁਰ' ਵੀ ਆਖਦੇ ਹਨ।

ਇਸ ਤੋਂ ਮਗਰੋਂ ਜਹਾਂਗੀਰ ਨੇ ਗੁਰੂ ਜੀ ਨਾਲ ਮਿੱਤਰਤਾ ਕਾਇਮ ਰੱਖੀ।

### ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੰਗ –

ਜਹਾਂਗੀਰ ਦੇ ਮਰਨ ਮਗਰੋਂ ਸ਼ਾਹਜਹਾਂ ਤਖ਼ਤ 'ਤੇ ਬੈਠਾ। ਉਸ ਨੇ ਸਿੱਖਾਂ ਬਾਰੇ ਪਾਲਸੀ ਸਗੋਂ ਹੋਰ ਕਰੜੀ ਕਰ ਲਈ। ਇਸ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪਣੀ ਰੱਖਿਆ ਲਈ ਚਾਰ ਜੰਗ ਕਰਨੇ ਪਏ :

(੧) ਸੰਮਤ ੧੬੮੫ ਵਿੱਚ ਮੁਖ਼ਲਸ ਖਾਂ ਦੀ ਕਮਾਨ ਹੇਠ ਸ਼ਾਹਜਹਾਂ ਦੀ ਭੇਜੀ ਹੋਈ ਸੱਤ ਹਜ਼ਾਰ ਫੌਜ ਨਾਲ ਅੰਮ੍ਰਿਤਸਰ ਪਿੱਪਲੀ ਸਾਹਿਬ ਦੇ ਪਾਸ ਪਹਿਲਾ ਜੰਗ ਹੋਇਆ। ਮੁਖ਼ਲਸ ਖਾਂ ਨੂੰ ਗੁਰੂ ਜੀ ਨੇ ਪਾਰ ਬੁਲਾਇਆ। ਜਿੱਤ ਗੁਰੂ ਜੀ ਦੀ ਹੋਈ।

(੨) ਸੰਮਤ ੧੬੮੭ ਵਿੱਚ ਜਲੰਧਰ ਦੇ ਮੁਸਲਮਾਨ ਹਾਕਮ ਅਬਦੁੱਲਾ ਖਾਂ ਨਾਲ ਸ੍ਰੀ ਹਰਿਗੋਬਿੰਦਪੁਰ ਦੇ ਪਾਸ ਜੰਗ ਹੋਇਆ। ਅਬਦੁੱਲਾ ਖਾਂ ਨੂੰ ਗੁਰੂ ਜੀ ਨੇ ਝਟਕਾ ਦਿੱਤਾ। ਮੁਸਲਮਾਨ ਫ਼ੌਜ ਹਾਰ

ਕੇ ਨੱਸ ਗਈ ।

(੩) ਸੰਮਤ ੧੬੮੮ ਵਿੱਚ ਮਹਿਰਾਜ (ਮਰਾੜ) ਪਾਸ ਗੁਰੂ ਸਰ ਦੇ ਮੁਕਾਮ 'ਤੇ ਲਲਾ ਬੇਗ ਤੇ ਕਮਰ ਬੇਗ ਦੀ ਕਮਾਨ ਹੇਠ ਸ਼ਾਹਜਹਾਂ ਦੀ ਭੇਜੀ ਵੀਹ ਹਜ਼ਾਰ ਫ਼ੌਜ ਨਾਲ ਗੁਰੂ ਜੀ ਦਾ ਤੀਜਾ ਜੰਗ ਹੋਇਆ । ਜਦ ਲਲਾ ਬੇਗ ਨੂੰ ਗੁਰੂ ਜੀ ਨੇ ਝਟਕਾਇਆ ਤਦ ਸ਼ਾਹੀ ਫ਼ੌਜ ਨੱਸ ਗਈ ।

(੪) ਸੰਮਤ ੧੬੯੧ ਵਿੱਚ ਕਾਲੇ ਖਾਂ, ਪੈਂਦੇ ਖਾਂ ਆਦਿ ਦੀ ਕਮਾਨ ਹੇਠ ਆਈ ਸ਼ਾਹੀ ਫ਼ੌਜ ਨਾਲ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿੱਚ ਚੌਥਾ ਜੰਗ ਹੋਇਆ । ਕਾਲੇ ਖਾਂ ਤੇ ਪੈਂਦੇ ਖਾਂ ਮਾਰੇ ਗਏ । ਸ਼ਾਹੀ ਫ਼ੌਜ ਹੈਰਾਨ ਹੋ ਗਈ ।

**ਧਰਮ ਪ੍ਰਚਾਰ**–ਜੰਗਾਂ ਮਗਰੋਂ ਗੁਰੂ ਜੀ ਕੀਰਤਪੁਰ ਜਾ ਟਿਕੇ । ਉਥੋਂ ਆਪ ਧਰਮ ਪ੍ਰਚਾਰ ਕਰਨ ਲਈ ਦੂਰ ਦੂਰ ਥਾਈਂ ਗਏ । ਕਸ਼ਮੀਰ, ਪੀਲੀਭੀਤ, ਮਾਲਵੇ ਆਦਿ ਵਿੱਚ ਲੱਖਾਂ ਨੂੰ ਗੁਰਸਿੱਖੀ ਦਾ ਦਾਨ ਦਿੱਤਾ ਅਤੇ ਅਨੇਕ ਹਿੰਦੂਆਂ ਮੁਸਲਮਾਨਾਂ ਨੂੰ ਸਿੱਖ ਬਣਾਇਆ । ਪ੍ਰਚਾਰ ਕਰਨ ਲਈ ਉਦਾਸੀ ਸਾਧੂਆਂ ਨੂੰ ਦੇਸ਼ ਦੇਸ਼ਾਂਤਰਾਂ ਵਿੱਚ ਭੇਜਿਆ।

**ਜੋਤੀ ਜੋਤ ਸਮਾਏ**— ਆਪਣੇ ਪੋਤਰੇ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਆਪ ਚੇਤ ਸੁਦੀ ੫ (੬ ਚੇਤ) ਸੰਮਤ ੧੭੦੧ (੩ ਮਾਰਚ ਸੰਨ ੧੬੪੪) ਨੂੰ ਕੀਰਤਪੁਰ ਵਿੱਚ ਜੋਤੀ ਜੋਤ ਸਮਾ ਗਏ ।

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸਿੱਖ ਕੌਮ ਦੇ ਸਤਵੇਂ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਜਨਮ ਮਾਘ ਸੁਦੀ ੧੩ (੧੯ ਮਾਘ) ਸੰਮਤ ੧੬੮੬ ਨੂੰ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖ ਤੋਂ ਕੀਰਤਪੁਰ ਵਿੱਚ ਹੋਇਆ । ਉਸ ਦਿਨ ਸ਼ਨਿਚਰਵਾਰ ਸੀ ਅਤੇ ਅੰਗਰੇਜ਼ੀ ਸੰਮਤ ੧੬੩੦ ਦੇ ਜਨਵਰੀ ਮਹੀਨੇ ਦੀ ੧੬ ਤਰੀਕ ਸੀ । ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਸਨ ।

ਆਪ ਦੀ ਪੜ੍ਹਾਈ ਸਿਖਲਾਈ ਮੀਰੀ-ਪੀਰੀ ਦੇ ਮਾਲਕ ਛੇਵੇਂ ਸਤਿਗੁਰਾਂ ਦੀ ਨਿਗਰਾਨੀ ਹੇਠ ਹੋਈ । ਆਪ ਨੂੰ ਧਾਰਮਿਕ ਵਿੱਦਿਆ ਦੇ

ਨਾਲ ਘੋੜ-ਸਵਾਰੀ, ਸ਼ਸਤਰਾਂ ਦੀ ਵਰਤੋਂ ਤੇ ਬਹਾਦਰਾਂ ਵਾਲੇ ਹੋਰ ਅਭਿਆਸ ਵੀ ਸਿਖਾਏ ਗਏ ।

ਹਾੜ ਸੁਦੀ ੩ ਸੰਮਤ ੧੬੯੭ ਨੂੰ ਆਪ ਦਾ ਵਿਆਹ ਅਨੂਪ ਸ਼ਹਿਰ (ਉੱਤਰ ਪ੍ਰਦੇਸ਼) ਨਿਵਾਸੀ ਸ੍ਰੀ ਦਇਆ ਰਾਮ ਦੀ ਸਪੁੱਤਰੀ ਬੀਬੀ ਕ੍ਰਿਸ਼ਨ ਕੌਰ (ਸੁਲੱਖਣੀ) ਜੀ ਨਾਲ ਹੋਇਆ । ਇਨ੍ਹਾਂ ਦੀ ਕੁੱਖ ਤੋਂ ਦੋ ਪੁੱਤਰ–ਸ੍ਰੀ ਰਾਮਰਾਇ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਪੈਦਾ ਹੋਏ ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਗਿਆ ਅਨੁਸਾਰ ਚੇਤ ਸੁਦੀ ੧੦ (੧੧ ਚੇਤ) ਸੰਮਤ ੧੭੦੧ ਨੂੰ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੇ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਲਾਇਆ ।

ਗੁਰ-ਗੱਦੀ 'ਤੇ ਬਹਿ ਕੇ ਆਪ ਨੇ ਗਰੀਬਾਂ, ਲੋੜਵੰਦਾਂ ਤੇ ਰੋਗੀਆਂ ਦੀ ਦੇਖ-ਭਾਲ, ਸੇਵਾ (ਟਹਿਲ) ਤੇ ਦਾਰੂ (ਇਲਾਜ) ਵੱਲ ਖਾਸ ਧਿਆਨ ਦਿੱਤਾ । ਹਰੇਕ ਸਿੱਖ ਨੂੰ ਹੁਕਮ ਕੀਤਾ ਕਿ ਆਪਣੇ ਘਰ ਦੇਗ ਚਲਾਵੇ। ਆਪ ਦੇ ਦਵਾਈਖ਼ਾਨੇ ਵਿੱਚ ਕੀਮਤੀ ਦੁਰਲੱਭ ਦਵਾਈਆਂ ਰੱਖੀਆਂ ਜਾਂਦੀਆਂ ਸਨ । ਇਕ ਵਾਰ ਸ਼ਾਹਜਹਾਂ ਦੇ ਪੁੱਤਰ ਦਾਰਾ ਸ਼ਿਕੋਹ ਲਈ ਹਕੀਮਾਂ ਨੇ ਅਜੇਹੀਆਂ ਸ਼ੈਆਂ ਦੱਸੀਆਂ, ਜਿਹੜੀਆਂ ਗੁਰੂ ਜੀ ਦੇ ਦਵਾਈ-ਖ਼ਾਨੇ ਤੋਂ ਬਿਨਾਂ ਹੋਰਥੋਂ ਕਿਤਿਓਂ ਵੀ ਨਾ ਮਿਲੀਆਂ ।

ਆਪ ਦੇ ਪਾਸ ਹਰ ਵੇਲੇ ਹਰ ਤਰ੍ਹਾਂ ਤਿਆਰ-ਬਰ-ਤਿਆਰ ੨੨੦੦ ਸਵਾਰ ਰਹਿੰਦੇ ਸਨ, ਪਰ ਆਪ ਨੂੰ ਕੋਈ ਜੰਗ ਨਾ ਕਰਨਾ ਪਿਆ । ਹਾਂ, ਜਦ ਦਾਰਾ ਸ਼ਿਕੋਹ ਆਪਣੇ ਭਰਾ ਔਰੰਗਜ਼ੇਬ ਤੋਂ ਬਚਣ ਦੀ ਖ਼ਾਤਰ ਨੱਸਾ ਆਉਂਦਾ ਗੁਰੂ ਜੀ ਪਾਸ ਗੋਇੰਦਵਾਲ ਪੁੱਜਾ ਤੇ ਉਸ ਨੇ ਸਹਾਇਤਾ ਲਈ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਮਗਰ ਆ ਰਹੀ ਔਰੰਗਜ਼ੇਬ ਦੀ ਫ਼ੌਜ ਨੂੰ ਦਰਿਆਉਂ ਪਾਰ ਡੱਕ ਛੱਡਿਆ; ਦਾਰਾ ਬਚ ਕੇ ਲਾਹੌਰ ਜਾ ਪੁੱਜਾ ।

ਮਗਰੋਂ ਜਦ ਔਰੰਗਜ਼ੇਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਗੁਰੂ ਜੀ ਨੂੰ ਦਿੱਲੀ ਤਲਬ ਕੀਤਾ । ਆਪ ਨੇ ਆਪਣੇ ਵੱਡੇ ਪੁੱਤਰ ਬਾਬਾ ਰਾਮਰਾਇ ਨੂੰ ਭੇਜਿਆ । ਉਸ ਨੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ

ਕਹਿ ਦਿੱਤਾ ਕਿ ਗੁਰਬਾਣੀ ਵਿੱਚ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ' ਨਹੀਂ, ਸਗੋਂ 'ਮਿੱਟੀ ਬੇਈਮਾਨ ਕੀ' ਹੈ। ਜਦ ਗੁਰੂ ਹਰਿਰਾਇ ਜੀ ਨੂੰ ਪਤਾ ਲੱਗਾ, ਤਾਂ ਉਹਨਾਂ ਨੇ ਰਾਮਰਾਇ ਨੂੰ ਤਿਆਗ ਦਿੱਤਾ ਤੇ ਫੈਸਲਾ ਕਰ ਲਿਆ ਕਿ ਉਹ ਗੁਰ-ਗੱਦੀ ਦੇ ਲਾਇਕ ਨਹੀਂ।

ਆਪ ਨੇ ਸਿੱਖੀ ਪ੍ਰਚਾਰ ਲਈ ਦੌਰੇ ਕੀਤੇ ਅਤੇ ਪ੍ਰਚਾਰਕ ਨਿਯਤ ਕੀਤੇ। ਮਹਿਰਾਜ ਦੇ ਮੁਕਾਮ 'ਤੇ ਆਪ ਨੇ ਫੂਲ-ਬੰਸ ਨੂੰ ਰਾਜ-ਭਾਗ ਦਾ ਵਰ ਦਿੱਤਾ।

ਆਪਣੇ ਮਗਰੋਂ ਆਪ ਨੇ ਆਪਣੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਲਈ ਨਿਯਤ ਕਰਕੇ ਆਪ ਕੱਤਕ ਵਦੀ ੯ (੫ ਕੱਤਕ) ਸੰਮਤ ੧੭੧੮ ਨੂੰ ਐਤਵਾਰ ਵਾਲੇ ਦਿਨ ਕੀਰਤਪੁਰ ਵਿੱਚ ਜੋਤੀ ਜੋਤ ਸਮਾਏ। ਉਸ ਦਿਨ ਅੰਗਰੇਜ਼ੀ ਸੰਨ ੧੬੬੧ ਦੇ ਅਕਤੂਬਰ ਦੀ ੬ ਤਰੀਕ ਸੀ।

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸਿੱਖ ਕੌਮ ਦੇ ਅਠਵੇਂ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਸੋਮਵਾਰ ੮ ਸਾਵਣ (ਸਾਵਣ ਵਦੀ ੧੦) ਸੰਮਤ ੧੭੧੩ (੭ ਜੁਲਾਈ ਸੰਨ ੧੬੫੬) ਨੂੰ ਕੀਰਤਪੁਰ ਵਿੱਚ ਸ੍ਰੀ ਗੁਰੂ ਹਰਿਰਾਇ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖ ਤੋਂ ਹੋਇਆ। ਸ੍ਰੀ ਗੁਰੂ ਹਰਿਰਾਇ ਜੀ ਨੇ ਆਪਣੇ ਵੱਡੇ ਪੁੱਤਰ ਰਾਮਰਾਇ ਨੂੰ ਤਿਆਗ ਕੇ ਗੁਰ-ਗੱਦੀ ਲਈ ਆਪਣੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਚੁਣਿਆ। ਸਤਵੇਂ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਅਗਲੇ ਦਿਨ ਸੋਮਵਾਰ ਕੱਤਕ ਵਦੀ ੧੦ (੬ ਕੱਤਕ) ਸੰਮਤ ੧੭੧੮ ਮੁਤਾਬਿਕ (੭ ਅਕਤੂਬਰ ਸੰਨ ੧੬੬੧) ਨੂੰ ਆਪ ਨੂੰ ਗੁਰਿਆਈ ਦਾ ਤਿਲਕ ਦਿੱਤਾ ਗਿਆ।

ਬਾਬਾ ਰਾਮਰਾਇ ਨੇ ਔਰੰਗਜ਼ੇਬ ਪਾਸ ਸ਼ਿਕਾਇਤ ਜਾ ਕੀਤੀ ਕਿ ਗੁਰ-ਗੱਦੀ ਮੇਰਾ ਹੱਕ ਸੀ, ਜੋ ਮੇਰਾ ਹੱਕ ਮਾਰ ਕੇ ਮੇਰੇ ਛੋਟੇ ਭਰਾ ਨੂੰ ਦਿੱਤੀ ਗਈ ਹੈ। ਉਹ ਮੈਨੂੰ ਦਿਵਾਈ ਜਾਵੇ। ਔਰੰਗਜ਼ੇਬ ਨੇ ਰਾਜਾ ਜੈ ਸਿੰਘ ਦੀ ਰਾਹੀਂ ਗੁਰੂ ਜੀ ਨੂੰ ਦਿੱਲੀ ਸੱਦਿਆ। ਆਪ ਨੇ ਔਰੰਗਜ਼ੇਬ ਨੂੰ ਮਿਲਣੋਂ

ਨਾਂਹ ਕਰ ਦਿੱਤੀ। ਉਸ ਦੇ ਅਹਿਲਕਾਰ ਤੇ ਸ਼ਾਹਜ਼ਾਦੇ ਆਏ। ਗੁਰੂ ਜੀ ਨੇ ਗੱਦੀ ਬਾਰੇ ਉਹਨਾਂ ਦੀ ਤਸੱਲੀ ਕਰਾਈ ਤੇ ਉਹਨਾਂ ਨੂੰ ਧਾਰਮਿਕ ਉਪਦੇਸ਼ ਦਿੱਤਾ। ਰਾਮਰਾਇ ਦੀ ਅਰਜ਼ੀ ਖਾਰਜ ਕੀਤੀ ਗਈ।

ਦਿੱਲੀ ਜਾਂਦਿਆਂ ਆਪ ਨੇ ਪੰਜੋਖਰੇ ਜ਼ਿਲ੍ਹਾ ਅੰਬਾਲਾ ਵਿੱਚ ਇਕ ਹੰਕਾਰੀ ਪੰਡਿਤ ਦਾ ਹੰਕਾਰ ਦੂਰ ਕਰਨ ਲਈ ਆਪਣੇ ਆਤਮਕ ਬਲ ਨਾਲ ਇਕ ਮਹਾਂ ਮੂਰਖ ਝੀਵਰ ਛੱਜੂ ਪਾਸੋਂ ਗੀਤਾ ਦੇ ਅਰਥ ਕਰਵਾਏ।

ਆਪ ਜੀ ਅਜੇ ਦਿੱਲੀ ਹੀ ਸਨ ਕਿ ਆਪ ਨੂੰ ਸਖ਼ਤ ਕਿਸਮ ਦੀ ਚੇਚਕ (ਮਾਤਾ) ਨਿਕਲੀ, ਜਿਸ ਨਾਲ ਆਪ ਚੇਤ ਸੁਦੀ ੧੪ (੩ ਵੈਸਾਖ) ਸੰਮਤ ੧੭੨੧, ਮੁਤਾਬਿਕ ੩੦ ਮਾਰਚ ਸੰਨ ੧੬੬੪ ਨੂੰ ਬੁੱਧਵਾਰ ਵਾਲੇ ਦਿਨ ਦਿੱਲੀ ਵਿੱਚ ਜੋਤੀ ਜੋਤ ਸਮਾ ਗਏ, ਪਰ ਉਸ ਤੋਂ ਪਹਿਲਾਂ ਆਪ ਨੇ ਗੁਰਿਆਈ ਲਈ ਬਕਾਲੇ ਰਹਿ ਰਹੇ ਬਾਬਾ ਸ੍ਰੀ ਤੇਗ ਬਹਾਦਰ ਜੀ ਨੂੰ 'ਬਾਬੇ ਬਕਾਲੇ' ਕਹਿ ਕੇ ਗੁਰੂ ਨਿਯਤ ਕਰ ਦਿੱਤਾ।

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਸਿੱਖ ਕੌਮ ਦੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜਨਮ ਵੈਸਾਖ ਵਦੀ ੫ (੫ ਵੈਸਾਖ) ਸੰਮਤ ੧੬੭੮, ਪਹਿਲੀ ਅਪ੍ਰੈਲ ਸੰਨ ੧੬੨੧ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਗੁਰੂ ਕੇ ਮਹਿਲਾਂ ਵਿੱਚ ਸ੍ਰੀ ਅੰਮ੍ਰਿਤਸਰ ਸਾਹਿਬ ਹੋਇਆ। ੧੫ ਅੱਸੂ ਸੰਮਤ ੧੬੮੯ ਨੂੰ ਕਰਤਾਰਪੁਰ (ਜਲੰਧਰ) ਨਿਵਾਸੀ ਸ੍ਰੀ ਲਾਲ ਚੰਦ ਖੱਤ੍ਰੀ ਦੀ ਸਪੁੱਤਰੀ ਗੁਜਰੀ ਜੀ ਨਾਲ ਆਪ ਦਾ ਵਿਆਹ ਹੋਇਆ। ਆਪ ਸੁਭਾਅ ਦੇ ਮੁੱਢ ਤੋਂ ਤਿਆਗੀ ਤੇ ਆਪ ਦੀ ਰੁੱਚੀ ਸੰਸਾਰ ਦੇ ਲਾਲਚਾਂ, ਝਗੜਿਆਂ ਤੋਂ ਵੱਖ ਰਹਿ ਕੇ ਕਰਤਾਰ ਦੀ ਭਗਤੀ ਕਰਨ ਵੱਲ ਸੀ।

ਜਦ ਆਪ ਦੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋਤੀ ਜੋਤਿ ਸਮਾ ਗਏ ਅਤੇ ਗੁਰ-ਗੱਦੀ ਇਨ੍ਹਾਂ ਦੇ ਭਤੀਜੇ ਸ੍ਰੀ ਹਰਿਰਾਇ ਸਾਹਿਬ ਨੂੰ ਦੇ ਗਏ ਤਾਂ ਆਪ ਆਪਣੇ ਨਾਨਕੇ ਬਕਾਲੇ (ਜ਼ਿਲ੍ਹਾ ਅੰਮ੍ਰਿਤਸਰ) ਜਾ ਟਿਕੇ ਤੇ ਉਥੇ ਭੋਰੇ ਵਿੱਚ ਬਹਿ ਕੇ ਵਾਹਿਗੁਰੂ ਦੀ ਭਗਤੀ ਕਰਦੇ ਰਹੇ।

ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਜੋਤੀ ਜੋਤਿ



ਗੁ: ਸ੍ਰੀ ਭੋਰਾ ਸਾਹਿਬ, ਬਾਬਾ ਬਕਾਲਾ



ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ

ਸਮਾਉਣ ਤੋਂ ਪਹਿਲਾਂ ਆਪ ਜੀ ਨੂੰ ਗੁਰ-ਗੱਦੀ ਲਈ ਨਿਯਤ ਕੀਤਾ। ਗੁਰ-ਗੱਦੀ ਦੇ ਕਈ ਦਾਅਵੇਦਾਰ ਪ੍ਰਗਟ ਹੋ ਗਏ ਪਰ ਆਪ ਸ਼ਾਂਤੀ ਨਾਲ ਭਗਤੀ ਵਿੱਚ ਜੁਟੇ ਰਹੇ। ਲੱਗਭਗ ਸਾਲ ਮਗਰੋਂ ਅਰਥਾਤ ਚੇਤ ਸੁਦੀ ੧੪ (੨੩ ਚੇਤ) ਮਗਰੋਂ ਸੰਮਤ ੧੭੨੨ ਨੂੰ ਸੰਗਤਾਂ ਦੇ ਬੇਨਤੀ ਕਰਨ 'ਤੇ ਆਪ ਪ੍ਰਗਟ ਹੋ ਕੇ ਗੁਰ-ਗੱਦੀ 'ਤੇ ਬਿਰਾਜੇ। ਆਪ ਨੇ ਸਿੱਖੀ ਦੇ ਪ੍ਰਚਾਰ ਲਈ ਪੂਰਬ ਦੇ ਪ੍ਰਾਂਤਾਂ, ਯੂ. ਪੀ., ਬਿਹਾਰ, ਬੰਗਾਲ ਤੇ ਅਸਾਮ ਦੇ ਦੌਰੇ ਕੀਤੇ ਅਤੇ ਸਿੱਖੀ ਪ੍ਰਚਾਰ ਦੇ ਅਨੇਕਾਂ ਕੇਂਦਰ ਕਾਇਮ ਕੀਤੇ। ਅਸਾਮ ਦੇ ਦੌਰੇ ਸਮੇਂ ਵਿੱਚ ਹੀ ਆਪ ਦੇ ਘਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਟਨੇ ਸ਼ਹਿਰ ਵਿਖੇ ਪੈਦਾ ਹੋਏ।

ਆਪ ਨੇ ਪਹਾੜੀ ਰਾਜਿਆਂ ਤੋਂ ਜ਼ਮੀਨ ਖਰੀਦ ਕੇ ਸਤਲੁਜ ਦੇ ਕੰਢੇ ਅਨੰਦਪੁਰ ਨਗਰ ਵਸਾਇਆ ਅਤੇ ਉਥੇ ਨਿਵਾਸ ਕੀਤਾ।

ਕਸ਼ਮੀਰ ਦੇ ਪੰਡਤਾਂ ਦੀ ਪੁਕਾਰ ਸੁਣ ਕੇ ਭਾਰਤ ਵਿੱਚੋਂ ਜ਼ਬਰ ਜ਼ੁਲਮ ਦੂਰ ਕਰਨ ਲਈ ਅਤੇ ਧਰਮ ਬਚਾਉਣ ਤੇ ਕਾਇਮ ਰੱਖਣ ਲਈ ਆਪ ਨੇ ਮੱਘਰ ਸੁਦੀ ੫ (੧੧ ਮੱਘਰ) ਸੰਮਤ ੧੭੩੨ (੧੧ ਨਵੰਬਰ ਸੰਨ ੧੬੭੫) ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਸ਼ਹੀਦੀ ਪ੍ਰਾਪਤ ਕੀਤੀ, ਉਸ ਥਾਂ ਗੁਰਦੁਆਰਾ ਸੀਸ ਗੰਜ ਹੈ। ਜਿਸ ਥਾਂ ਆਪ ਦੇ ਧੜ ਦਾ ਸਸਕਾਰ ਕੀਤਾ ਗਿਆ, ਉਥੇ ਗੁਰਦੁਆਰਾ ਰਕਾਬ ਗੰਜ ਹੈ, ਜੋ ਨਵੀਂ ਦਿੱਲੀ ਵਿੱਚ ਹੈ।



# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸਿੱਖ ਕੌਮ ਦੇ ਦਸਵੇਂ ਤੇ ਅਖੀਰਲੇ ਦੇਹਧਾਰੀ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਘਰ ਮਾਤਾ ਗੁਜਰੀ ਜੀ ਦੀ ਕੁੱਖ ਤੋਂ ਪਟਨੇ ਸ਼ਹਿਰ ਵਿੱਚ ਪੋਹ ਸੁਦੀ ੭ (੨੩ ਪੋਹ) ਸੰਮਤ ੧੭੨੩ (੨੨ ਦਸੰਬਰ ਸੰਨ ੧੬੬੬) ਨੂੰ ਹੋਇਆ। ਆਪ ਪੰਜ-ਕੁ ਸਾਲ ਪਟਨੇ ਰਹੇ ਤੇ ਫਿਰ ਅਨੰਦਪੁਰ ਆ ਗਏ। ਨੌਵੇਂ ਸਤਿਗੁਰੂ ਨੇ ਆਪ ਦੀ ਧਾਰਮਿਕ ਪੜ੍ਹਾਈ ਦੇ ਨਾਲ-ਨਾਲ ਘੋੜ-ਸਵਾਰੀ ਤੇ ਸ਼ਸਤਰਾਂ ਦੀ ਵਰਤੋਂ (ਸਿਖਲਾਈ) ਦਾ ਪ੍ਰਬੰਧ ਕੀਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ ਆਪ ਮੱਘਰ

ਸੁਦੀ ੫ (੧੧ ਮੱਘਰ ਸੰਮਤ ੧੭੩੨,੧੧ ਨਵੰਬਰ ਸੰਨ ੧੬੭੫) ਨੂੰ ਅਨੰਦਪੁਰ ਵਿੱਚ ਗੁਰ-ਗੱਦੀ 'ਤੇ ਬੈਠੇ।

ਆਪ ਨੇ ਗੁਰਮੁਖੀ ਦੇ ਨਾਲ ਹੀ ਹਿੰਦੀ ਤੇ ਸੰਸਕ੍ਰਿਤ ਵੀ ਪੜ੍ਹੀ ਅਤੇ ਹਿੰਦੂ ਧਰਮ ਪੁਸਤਕਾਂ, ਖਾਸ ਕਰਕੇ ਰਾਮਾਇਣ, ਮਹਾਂਭਾਰਤ ਤੇ ਪੁਰਾਣਾਂ ਦਾ ਮੁਤਾਲਿਆ ਕੀਤਾ। ਆਪ ਹਿੰਦੀ ਵਿੱਚ ਕਵਿਤਾ ਰਚਣ ਲੱਗ ਪਏ। ਆਪ ਦੇ ਦਰਬਾਰ ਵਿੱਚ ਦੇਸ਼ ਭਰ ਤੋਂ ਆਏ ਚੋਣਵੇਂ ੫੨ ਕਵੀ ਕਵਿਤਾ ਰਚਣ ਦਾ ਕੰਮ ਕਰਦੇ ਸਨ। ਆਪ ਦਾ ਇਰਾਦਾ ਇਹ ਸੀ ਕਿ ਮਤਾਂ-ਮਤਾਂਤਰਾਂ ਖਾਸ ਕਰਕੇ ਹਿੰਦੂ ਧਰਮ ਦੀਆਂ ਸਭ ਪੁਸਤਕਾਂ ਗੁਰਮੁਖੀ ਵਿੱਚ ਹੋਣ ਅਤੇ ਸਿੱਖ ਕੌਮ ਸੰਸਾਰ ਭਰ ਵਿੱਚ ਵਿਦਵਾਨਾਂ ਦੀ ਮੰਡਲੀ ਹੋਵੇ। ਅਨੰਦਪੁਰ ਨੂੰ ਵਿੱਦਿਆ ਦਾ ਕੇਂਦਰ ਬਣਾਉਣ ਲਈ ਤੇ ਸਿੱਖਾਂ ਨੂੰ ਹਰ ਪ੍ਰਕਾਰ ਦੀ ਵਿੱਦਿਆ ਵਿੱਚ ਨਿਪੁੰਨ ਕਰਨ ਲਈ ਆਪ ਨੇ ਸਿੱਖਾਂ ਨੂੰ ਵਿੱਦਿਆ ਪ੍ਰਾਪਤ ਕਰਨ ਵਾਸਤੇ ਦੂਰ-ਦੂਰ ਥਾਈਂ ਉੱਘੇ ਵਿਦਵਾਨਾਂ ਪਾਸ ਭੇਜਿਆ। ਪੁਰਾਤਨ ਹਿੰਦੂ ਸੂਰਮਿਆਂ ਦੇ ਕਾਰਨਾਮਿਆਂ ਦੀਆਂ ਵਾਰਾਂ ਸਿੱਖਾਂ ਨੂੰ ਸੁਣਵਾ ਕੇ ਆਪ ਨੇ ਉਹਨਾਂ ਦੇ ਮਨਾਂ ਵਿੱਚ ਬੀਰ ਰਸ ਜਗਾਇਆ ਅਤੇ ਉਹਨਾਂ ਨੂੰ ਧਰਮ-ਜੁੱਧਾਂ ਵਿੱਚ ਨਿਰਭੈ ਹੋ ਕੇ ਲੜਨ ਤੇ ਜਾਨਾਂ ਕੁਰਬਾਨ ਕਰਨ ਲਈ ਤਿਆਰ ਕੀਤਾ। ਆਪ ਦਾ ਪੱਕਾ ਇਰਾਦਾ ਸੀ ਕਿ ਦੇਸ਼ ਵਿੱਚੋਂ ਜ਼ੁਲਮ, ਜ਼ਬਰ ਤੇ ਧੱਕੇ ਦਾ ਰਾਜ ਖਤਮ ਕੀਤਾ ਜਾਵੇ, ਤਾਂ ਜੋ ਇਥੇ ਅਜ਼ਾਦੀ ਤੇ ਨਿਆਂ ਵਾਲਾ ਰਾਜ-ਸਿਲਸਿਲਾ ਕਾਇਮ ਹੋ ਸਕੇ। ਨਾਲ ਹੀ ਆਪ ਧਰਮ ਦੇ ਨਾਂ 'ਤੇ ਕੀਤੇ ਜਾ ਰਹੇ ਧੱਕੇ ਤੇ ਬੇਨਿਆਈਂ ਨੂੰ ਦੂਰ ਕਰਕੇ ਇਕ ਅਜੇਹਾ ਭਾਈਚਾਰਾ ਕਾਇਮ ਕਰਨਾ ਚਾਹੁੰਦੇ ਸਨ, ਜਿਸ ਵਿੱਚ ਜਾਤਾਂ, ਵਰਨਾਂ ਦੇ ਵਿਤਕਰੇ ਬਿਲਕੁਲ ਨਾ ਹੋਣ; ਜਿਸ ਵਿੱਚ ਨੀਚ-ਊਚ ਦਾ ਫ਼ਰਕ ਉੱਕਾ ਹੀ ਨਾ ਹੋਵੇ ਅਤੇ ਸਾਰੇ ਬਰਾਬਰ ਦੇ ਭਰਾ-ਭਰਾ ਹੋਣ।

ਇਸ ਆਸ਼ੇ ਦੀ ਪੂਰਤੀ ਲਈ ਅਤੇ ਭਾਰਤ ਦੀ ਮੁਰਦਾ ਹੋ ਚੁੱਕੀ ਜਨਤਾ ਵਿੱਚ ਨਵੀਂ ਜਿੰਦ-ਜਾਨ ਤੇ ਨਵੇਂ ਉਤਸ਼ਾਹ ਭਰਨ ਲਈ ਆਪ ਨੇ ੧ ਵੈਸਾਖ ਸੰਮਤ ੧੭੫੬ ਨੂੰ ਕੇਸਗੜ੍ਹ (ਅਨੰਦਪੁਰ) ਦੇ ਦੀਵਾਨ ਵਿੱਚ ਅੰਮ੍ਰਿਤ ਦਾਨ ਦਿੱਤਾ ਅਤੇ ਖਾਲਸਾ ਕੌਮ ਦੀ ਸਾਜਣਾ ਕੀਤੀ। ਅੰਮ੍ਰਿਤਧਾਰੀ

ਸਿੱਖਾਂ ਲਈ ਆਪ ਨੇ ਪੰਜ ਕਕਾਰ ਦੀ ਰਹਿਤ ਕਾਇਮ ਕੀਤੀ ਅਤੇ ਹੁਕਮ ਦਿੱਤਾ ਕਿ ਗੁਰੂ ਦਾ ਹਰੇਕ ਸਿੱਖ ਅੰਮ੍ਰਿਤਧਾਰੀ ਹੋਵੇ। ਦੇਸ਼ ਵਿੱਚ ਧੱਕਾ, ਜ਼ੁਲਮ ਤੇ ਬੇਇਨਸਾਫ਼ੀ ਹੁੰਦੀ ਵੇਖ ਕੇ ਆਪਣੇ ਗੁਰੂ ਨਾਨਕ ਦੇਵ ਦੇ ਪ੍ਰਚਾਰ, ਮਨੁੱਖ–ਜਾਤੀ ਦੀ ਏਕਤਾ, ਬਰਾਬਰੀ, ਸਰਬ-ਦਇਆ ਤੇ ਸਰਬ-ਪਿਆਰ ਦੇ ਧਰਮ ਦਾ ਜ਼ੋਰ-ਸ਼ੋਰ ਨਾਲ ਪ੍ਰਚਾਰ ਕੀਤਾ । ਆਪ ਦੇ ਪ੍ਰਚਾਰ ਦਾ ਸਦਕਾ ਦੇਸ਼ ਦੇ ਸਾਰੇ ਲੋਕਾਂ ਵਿੱਚ ਨਵਾਂ ਉਤਸ਼ਾਹ, ਨਵੇਂ ਤਰੰਗ ਤੇ ਨਵੇਂ ਇਰਾਦੇ ਠਾਠਾਂ ਮਾਰ ਉੱਠੇ । ਹਜ਼ਾਰਾਂ ਸਾਲ ਦੇ ਪੱਕੇ ਹੋਏ ਜਾਤ-ਪਾਤ ਦੇ ਭਰਮਾਂ-ਵਹਿਮਾਂ ਦੀਆਂ ਜ਼ੰਜੀਰਾਂ ਟੁੱਟਣ ਲੱਗ ਪਈਆਂ । ਲੋਕਾਂ ਵਿੱਚ ਖਿਆਲਾਂ (ਵਿਚਾਰਾਂ) ਦੀ ਆਜ਼ਾਦੀ ਅਤੇ ਨਿਰਭੈਤਾ ਹੋ ਗਈ ।

ਇਸ ਵੱਡੀ ਤਬਦੀਲੀ (ਇਨਕਲਾਬ) ਨੂੰ ਵੇਖ ਕੇ ਉੱਚੀਆਂ ਜ਼ਾਤਾਂ ਵਾਲੇ ਹਿੰਦੂ ਤੜਫ ਉੱਠੇ; ਪਹਾੜੀ ਰਾਜੇ ਅਤੇ ਮੁਸਲਮਾਨ ਹਾਕਮ ਘਾਬਰ ਗਏ । ਉਹਨਾਂ ਨੇ ਅਕਾਰਨ ਹੀ ਆਪ ਨਾਲ ਜੰਗ ਛੇੜ ਦਿੱਤੀ ।

ਪਹਾੜੀ ਰਾਜਿਆਂ ਨਾਲ ਆਪ ਨੇ ਭੰਗਾਣੀ, ਨਦੌਣ ਤੇ ਗੁਲੇਰ ਦੇ ਜੰਗ ਕੀਤੇ ਅਤੇ ਜਿੱਤਾਂ ਪ੍ਰਾਪਤ ਕੀਤੀਆਂ । ਅੰਤ ਨੂੰ ਪਹਾੜੀ ਰਾਜਿਆਂ ਅਤੇ ਮੁਗ਼ਲ ਬਾਦਸ਼ਾਹ ਦੀ ਰਲਵੀਂ ਫੌਜ ਨੇ ਸੰਮਤ ੧੭੫੮ ਵਿੱਚ ਅਨੰਦਪੁਰ ਉੱਤੇ ਹੱਲਾ ਕੀਤਾ । ਇਸ ਫੌਜ ਦੀ ਗਿਣਤੀ ਲੱਖਾਂ ਵਿੱਚ ਸੀ । ਗੁਰੂ ਜੀ ਦੀ ਫੌਜ ਨੇ ਡਟ ਕੇ ਟਾਕਰਾ ਕੀਤਾ । ਤਿੰਨ ਸਾਲ ਜੰਗ ਹੁੰਦਾ ਰਿਹਾ । ਅਖੀਰ ਨੂੰ ਔਰੰਗਜ਼ੇਬ ਵੱਲੋਂ ਚਿੱਠੀ ਆਈ ਕਿ ਜੇ ਕਿਲ੍ਹਾ ਖਾਲੀ ਕਰ ਦਿਓ ਤਾਂ ਆਪ ਨੂੰ ਕਿਸੇ ਕਿਸਮ ਦੀ ਰੋਕ, ਤਕਲੀਫ ਤੋਂ ਬਿਨਾਂ ਜਿੱਧਰ ਚਾਹੋਗੇ ਜਾਣ ਦਿੱਤਾ ਜਾਵੇਗਾ । ਪਹਾੜੀ ਰਾਜਿਆਂ ਨੇ ਵੀ ਕਸਮਾਂ ਖਾਧੀਆਂ ਕਿ ਗੁਰੂ ਜੀ ਨੂੰ ਬੇ-ਰੋਕ ਜਾਣ ਦਿੱਤਾ ਜਾਵੇਗਾ ।

ਸਿੱਖਾਂ ਦੇ ਜ਼ੋਰ ਦੇਣ ਅਤੇ ਕਿਲ੍ਹੇ ਵਿੱਚ ਰਸਦ-ਪਾਣੀ ਮੁੱਕ ਜਾਣ ਦੇ ਕਾਰਣ, ਗੁਰੂ ਜੀ ਨੇ ਪੋਹ ੧੭੬੧ ਵਿੱਚ ਅਨੰਦਪੁਰ ਖਾਲੀ ਕੀਤਾ, ਪਰ ਆਪ ਦੇ ਕਿਲ੍ਹੇ ਵਿੱਚੋਂ ਨਿਕਲਦਿਆਂ ਹੀ ਪਹਾੜੀ ਰਾਜਿਆਂ ਤੇ ਸ਼ਾਹੀ ਫੌਜਾਂ ਨੇ ਕਸਮਾਂ (ਇਕਰਾਰ) ਤੋੜ ਕੇ ਗੁਰੂ ਜੀ ਉਪੱਰ ਹੱਲਾ ਕਰ ਦਿੱਤਾ । ਸਰਸਾ ਨਦੀ ਦੇ ਕੰਢੇ ਤਕੜਾ ਘਮਸਾਨ ਹੋਇਆ । ਨਦੀ ਲੰਘਣ ਸਮੇਂ ਗੁਰੂ ਜੀ ਦੀ ਅਤੇ ੫੨ ਕਵੀਆਂ ਦੀ ਸਾਲਾਂ ਭਰ ਦੀ ਮਿਹਨਤ ਨਾਲ

ਤਿਆਰ ਕੀਤੇ ਕਈ ਗ੍ਰੰਥ ਨਦੀ ਵਿੱਚ ਰੁੜ੍ਹ ਗਏ ।

ਸ਼ਾਹੀ ਫੌਜ ਨਾਲ ਲੜਦੇ-ਭਿੜਦੇ ਆਪ ਚਮਕੌਰ ਪੁੱਜੇ ਅਤੇ ਗੜ੍ਹੀ ਵਿੱਚ ਟਿਕ ਕੇ ਫੌਜ ਦਾ ਟਾਕਰਾ ਕੀਤਾ । ਇਥੇ ਆਪ ਦੇ ਵੱਡੇ ਸਾਹਿਬਜ਼ਾਦੇ, ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਸ਼ਹੀਦ ਹੋ ਗਏ । ਗੁਰੂ ਜੀ ਆਪ ਵੈਰੀ ਦੀ ਫੌਜ ਵਿੱਚ ਦੀ ਨਿਕਲ ਗਏ । ਮਾਲਵੇ ਵਿੱਚ ਦੀ ਹੁੰਦੇ ਹੋਏ ਤੇ ਜੰਗਲ ਵਿੱਚ ਮੰਗਲ ਲਾਉਂਦੇ ਤੇ ਲੱਖਾਂ ਨੂੰ ਸਿੱਖੀ ਦਾਨ ਦੇਂਦੇ ਆਪ ਦੱਖਣ ਨੂੰ ਚਲੇ ਗਏ । ਉਥੋਂ ਆਪ ਨੇ ਬੰਦੇ-ਬੈਰਾਗੀ ਨੂੰ ਅੰਮ੍ਰਿਤ ਛਕਾ ਪੰਜਾਬ ਵੱਲ ਭੇਜਿਆ । ਆਪ ਨਾਂਦੇੜ (ਦੱਖਣ) ਵਿੱਚ ਕੱਤਕ ਸੁਦੀ ੫ ਨੂੰ (੬ ਕੱਤਕ) ਸੰਮਤ ੧੭੬੫ (੭ ਅਕਤੂਬਰ, ਸੰਨ ੧੭੦ ) ਨੂੰ ਜੋਤੀ-ਜੋਤਿ ਸਮਾ ਗਏ । ਇਸ ਤੋਂ ਪਹਿਲਾਂ ਆਪ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਥ ਨੂੰ ਦੇ ਗਏ ।

ਆਪ ਦੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹ ਸਿੰਘ ਨਵਾਬ ਸਰਹਿੰਦ ਦੇ ਹੁਕਮ ਨਾਲ ਸਰਹਿੰਦ ਵਿਖੇ ਨੀਹਾਂ ਵਿੱਚ ਚਿਣ ਕੇ ਸ਼ਹੀਦ ਕੀਤੇ ਗਏ । ਉਥੇ ਹੀ ਆਪ ਦੀ ਮਾਤਾ ਗੁਜਰੀ ਜੀ ਵੀ ਜੋਤੀ-ਜੋਤਿ ਸਮਾ ਗਏ । ਇਸ ਤਰ੍ਹਾਂ ਆਪ ਨੇ ਦੇਸ਼ ਤੇ ਧਰਮ ਦੀ ਆਜ਼ਾਦੀ ਲਈ ਆਪਣਾ ਸਰਬੰਸ ਵਾਰ ਦਿੱਤਾ ।

ਸਿੱਖ ਸ਼ਹੀਦ... ... ... ... ... ... ... ..ਨੰਬਰ ੨੫



# ੧. ਭਾਈ ਮਤੀ ਦਾਸ ਜੀ

ਭਾਈ ਮਤੀ ਦਾਸ ਜੀ ਕਿਰਿਆਲਾ, ਜ਼ਿਲ੍ਹਾ ਜੇਹਲਮ ਦੇ ਵਸਨੀਕ ਛਿੱਬਰ ਗੋਤ ਦੇ ਬ੍ਰਾਹਮਣ ਭਾਈ ਪਰਾਗਾ ਜੀ ਦੇ ਜੇਠੇ ਪੁੱਤਰ ਸਨ। ਆਪ ਦੇ ਦਾਦਾ ਜੀ, ਮਹਾਤਮਾ ਗੋਤਮ ਦਾਸ ਜੀ ਬੜੇ ਕਰਨੀ ਵਾਲੇ ਪੁਰਸ਼ ਸਨ। ਭਾਈ ਪਰਾਗਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਪਾਸੋਂ ਸਿੱਖੀ ਧਾਰਣ ਕਰ ਕੇ ਆਪਣਾ ਜੀਵਨ ਹੋਰਨਾਂ ਲਈ ਨਮੂਨਾ ਬਣਾਇਆ। ਇਹ ਧਰਮਵੀਰ ਗੁਰੂ ਹਰਿਗੋਬਿੰਦ ਸਾਹਿਬ ਦੇ ਧਰਮ ਜੁੱਧਾਂ ਵਿੱਚ ਸ਼ਾਮਲ ਹੋਇਆ। ਇਸ ਆਤਮ-ਗਿਆਨੀ ਧਰਮਵੀਰ ਮਹਾਤਮਾ ਦੇ ਚਾਰ ਪੁੱਤਰ ਸਨ--ਭਾਈ ਮਤੀ ਦਾਸ, ਸਤੀ ਦਾਸ, ਜਤੀ ਦਾਸ ਤੇ ਸਖੀ ਦਾਸ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਭਾਈ ਮਤੀ ਦਾਸ ਨੂੰ ਆਪਣਾ ਦੀਵਾਨ ਥਾਪਿਆ। ਜਦ ਗੁਰੂ ਤੇਗ ਬਹਾਦਰ ਜੀ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਧਰਮ ਦੀ ਰੱਖਿਆ ਲਈ ਦਿੱਲੀ ਵਿੱਚ ਸ਼ਹੀਦੀ ਪ੍ਰਾਪਤ ਕਰਨ ਗਏ ਤਾਂ ਆਪ ਨੇ ਆਪਣੇ ਨਾਲ ਪੰਜ ਸਿੱਖ ਖੜੇ ਸਨ। ਭਾਈ (ਦੀਵਾਨ) ਭਾਈ ਮਤੀ ਦਾਸ ਉਹਨਾਂ ਵਿੱਚੋਂ ਇੱਕ ਸਨ। ਆਪ ਨੂੰ ਗੁਰੂ ਜੀ ਦੇ ਨਾਲ ਗ੍ਰਿਫਤਾਰ ਕਰ ਲਿਆ ਗਿਆ ਅਤੇ 'ਇਸਲਾਮ ਜਾਂ ਮੌਤ' ਵਿੱਚੋਂ ਇਕ ਨੂੰ ਚੁਣਨ ਲਈ ਕਿਹਾ ਗਿਆ। ਆਪ ਨੇ ਧਰਮ ਛੱਡ ਕੇ ਜੀਉਣਾ ਕਬੂਲ ਨਾ ਕੀਤਾ।

ਆਪ ਨੂੰ ਦੋ ਫੱਟਿਆਂ ਵਿਚਕਾਰ ਬੰਨ੍ਹ ਕੇ ਆਰੇ ਨਾਲ ਚੀਰਿਆ ਗਿਆ। ਇਧਰ ਜਲਾਦ ਸਿਰ 'ਤੇ ਆਰਾ ਚਲਾ ਰਹੇ ਸਨ, ਉਧਰੋਂ ਭਾਈ ਮਤੀ ਦਾਸ ਜੀ ਜਪੁ ਜੀ ਸਾਹਿਬ ਦਾ ਪਾਠ ਕਰ ਰਹੇ ਸਨ। ਜਦ ਸਰੀਰ ਦੇ ਟੁਕੜੇ ਹੋ ਗਏ ਤਾਂ ਇਹ ਪਵਿੱਤਰ ਆਤਮਾ ਸੱਚ-ਖੰਡ ਪਹੁੰਚ ਗਈ। ਇਹ ਸਾਕਾ ਮੱਘਰ ਸੰਮਤ ੧੭੩੨ (ਨਵੰਬਰ ੧੬੭੫) ਦਾ ਹੈ।



# ੨. ਭਾਈ ਮਨੀ ਸਿੰਘ ਜੀ

ਭਾਈ ਮਨੀ ਸਿੰਘ ਜੀ ਦਾ ਜਨਮ, ਪਿੰਡ ਕੈਂਬੋਵਾਲ ਦੇ ਵਸਨੀਕ ਚੌਧਰੀ ਕਾਲੇ ਦੇ ਘਰ ਹੋਇਆ। ਇਹ ਪਿੰਡ ਮਗਰੋਂ ਉਜੱੜ ਗਿਆ।

ਇਸ ਦਾ ਥੇਹ ਸੁਨਾਮ (ਜ਼ਿਲ੍ਹਾ ਪਟਿਆਲਾ) ਦੇ ਨੇੜੇ ਹੈ। ਭਾਈ ਸਾਹਿਬ ਦਾ ਨਾਂ ਮਾਪਿਆਂ ਨੇ ਮਨੀਆ ਰੱਖਿਆ। ਉਹ ਮਸਾਂ ਪੰਜਾਂ ਵਰ੍ਹਿਆਂ ਦੇ ਸਨ ਕਿ ਉਹਨਾਂ ਦੇ ਪਿਤਾ ਚੌਧਰੀ ਕਾਲੇ ਨੇ ਉਹਨਾਂ ਨੂੰ ਗੁਰੂ ਤੇਗ ਬਹਾਦਰ ਜੀ ਨੂੰ ਭੇਟ ਕਰ ਦਿੱਤਾ। ਉਹ ਛੋਟੀ ਉਮਰ ਤੋਂ ਹੀ ਸ੍ਰੀ ਦਸਮੇਸ਼ ਜੀ ਦੀ ਸੇਵਾ ਵਿੱਚ ਰਹੇ। ਉਹਨਾਂ ਨੇ ਸ੍ਰੀ ਕਲਗੀਧਰ ਜੀ ਪਾਸੋਂ ਅੰਮ੍ਰਿਤ ਛਕਿਆ ਤੇ ਉਨ੍ਹਾਂ ਦਾ ਨਾਂ ਮਨੀ ਸਿੰਘ ਹੋਇਆ। ਜਦ ਸੰਮਤ ੧੭੬੧ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਛੱਡਿਆ, ਤਾਂ ਗੁਰੂ ਜੀ ਦੀ ਆਗਿਆ ਅਨੁਸਾਰ ਭਾਈ ਮਨੀ ਸਿੰਘ ਜੀ, ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨਾਲ ਦਿੱਲੀ ਗਏ ਅਤੇ ਉਹਨਾਂ ਦੀ ਸੇਵਾ ਵਿੱਚ ਰਹੇ। ੧੭੬੨-੬੩ ਵਿੱਚ ਉਹ ਮਾਤਾ ਸਾਹਿਬ ਕੌਰ ਦੇ ਨਾਲ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿੱਚ ਦਮਦਮਾ ਸਾਹਿਬ ਪੁੱਜੇ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਮਗਰੋਂ ਕੁਝ ਸਿੱਖਾਂ ਨੇ ਉਹਨਾਂ (ਬੰਦਾ ਸਿੰਘ ਜੀ) ਨੂੰ ਗੁਰੂ ਮੰਨਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਨੂੰ ਬੰਦਈ-ਸਿੱਖ ਕਿਹਾ ਜਾਣ ਲੱਗਾ। ਇਸ ਦੇ ਉਲਟ ਤੱਤ-ਖਾਲਸਾ ਬਾਬਾ ਬੰਦਾ ਸਿੰਘ ਨੂੰ ਗੁਰੂ ਮੰਨਣ ਲਈ ਤਿਆਰ ਨਹੀਂ ਸੀ। ਬੰਦਈ-ਸਿੱਖਾਂ ਨੇ ਮੰਗ ਕੀਤੀ ਕਿ ਗੁਰਦੁਆਰਿਆਂ ਦੇ ਪ੍ਰਬੰਧ ਅਤੇ ਹੋਰ ਪੰਥਕ ਮਾਮਲਿਆਂ ਵਿੱਚ ਸਾਡਾ ਅੱਧ ਹੋਵੇ। ਤੱਤ-ਖਾਲਸਾ ਇਸ ਮੰਗ ਨੂੰ ਅਯੋਗ ਸਮਝਦਾ ਸੀ ਤੇ ਅਜਿਹੀਆਂ ਵੰਡੀਆਂ ਪਾਉਣ ਦੇ ਵਿਰੁੱਧ ਸੀ ਜਿਸ ਕਰਕੇ ਬੰਦਈਆਂ ਦੀ ਮੰਗ ਠੁਕਰਾਈ ਗਈ ਪਰ ਬੰਦਈ ਹਠ 'ਤੇ ਡਟੇ ਰਹੇ ਅਤੇ ਦੋਹਾਂ ਧਿਰਾਂ ਵਿਚਕਾਰ ਚੋਖੀ ਖਿੱਚੋਤਾਣ ਹੋ ਗਈ।

ਮਾਤਾ ਸੁੰਦਰੀ ਜੀ ਨੇ ਪੰਥ ਦੀ ਇਹ ਫੁੱਟ ਮਿਟਾਉਣ ਲਈ ਅਤੇ ਸ੍ਰੀ ਦਰਬਾਰ ਸਾਹਿਬ ਜੀ ਦਾ ਪ੍ਰਬੰਧ ਠੀਕ ਕਰਨ ਲਈ ਭਾਈ ਮਨੀ ਸਿੰਘ ਜੀ ਨੂੰ ਸੰਮਤ ੧੭੭੮ ਦੇ ਸ਼ੁਰੂ ਵਿੱਚ ਸ੍ਰੀ ਦਰਬਾਰ ਸਾਹਿਬ ਜੀ ਦਾ ਗ੍ਰੰਥੀ ਬਣਾ ਕੇ ਭੇਜਿਆ। ਭਾਈ ਸਾਹਿਬ ਨੇ ਸ਼ਹਿਰ ਦੇ ਮੁਖੀ ਸਿੱਖਾਂ ਦੀ ਸਲਾਹ ਨਾਲ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਸੁਧਾਰਿਆ।

ਉਸੇ ਸਾਲ ਹੀ ਵੈਸਾਖੀ ਦੇ ਮੌਕਿਆ 'ਤੇ ਬੰਦਈਆਂ ਤੇ ਤੱਤ ਖਾਲਸੇ ਵਿਚਕਾਰ ਖੁਲ੍ਹਮ-ਖੁਲ੍ਹੀ ਲੜਾਈ ਦੀ ਤਿਆਰੀ ਹੋਣ ਲੱਗੀ। ਭਾਈ ਮਨੀ ਸਿੰਘ ਜੀ ਨੇ ਵਿੱਚ ਪੈ ਕੇ ਅਮਨ ਸਹਿਤ ਫੈਸਲੇ ਦੀ ਤਜਵੀਜ਼ ਰੱਖੀ। ਤਜਵੀਜ਼

ਇਹ ਸੀ ਕਿ ਦੋਹਾਂ ਧਿਰਾਂ ਦੀਆਂ ਪਰਚੀਆਂ ਹਰ ਕੀ ਪੌੜੀ ਡੋਬੀਆਂ ਜਾਣ, ਜਿਸ ਧਿਰ ਦੀ ਪਰਚੀ ਪਹਿਲਾਂ ਤਰ ਪਵੇ ਉਸ ਦੀ ਗੱਲ ਮੰਨੀ ਜਾਵੇ। ਤੱਤ-ਖਾਲਸਾ ਦੀ ਪਰਚੀ ਪਹਿਲਾਂ ਤਰ ਪਈ। ਬੰਦਈਆਂ ਨੇ ਇਸ ਨੂੰ ਗੁਰੂ ਦਾ ਫੈਸਲਾ ਸਮਝ ਕੇ ਪ੍ਰਵਾਨ ਕੀਤਾ। ਇਸ ਤਰ੍ਹਾਂ ਭਾਈ ਸਾਹਿਬ ਦੀ ਸਿਆਣਪ ਨਾਲ ਇਹ ਝਗੜਾ ਅਮਨ-ਸਾਹਿਤ ਨਜਿੱਠਿਆ ਗਿਆ ਤੇ ਭਰਾਵਾਂ ਦੇ ਹੱਥੋਂ ਭਰਾਵਾਂ ਦਾ ਲਹੂ ਡੁੱਲ੍ਹਣੋਂ ਬਚ ਗਿਆ।

ਭਾਈ ਮਨੀ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਹੋਣ ਸਮੇਂ ਪੰਥਕ ਜਥੇਬੰਦੀ ਤੇ ਏਕਤਾ ਨੂੰ ਪੱਕਾ ਕੀਤਾ। ਉਹਨਾਂ ਨੇ ਇਸ ਸਮੇਂ ਵਿੱਚ ਕਈ ਪੁਸਤਕਾਂ ਰਚੀਆਂ। 'ਗਿਆਨ ਰਤਨਾਵਲੀ' ਆਪ ਦੀ ਸਭ ਤੋਂ ਪ੍ਰਸਿੱਧ ਰਚਨਾ ਹੈ। ਸੰਮਤ ੧੭੯੧ (ਸੰਨ ੧੭੩੪) ਵਿੱਚ ਉਹਨਾਂ ਨੇ ਸ੍ਰੀ ਦਸਮੇਸ਼ ਜੀ ਤੇ ਉਹਨਾਂ ਦੇ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਇਕੱਠੀਆਂ ਕਰਕੇ ਦਸਮ ਗ੍ਰੰਥ ਦੀ ਬੀੜ ਤਿਆਰ ਕੀਤੀ।

ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਨਵੀਂ ਬੀੜ ਤਿਆਰ ਕੀਤੀ, ਜਿਸ ਵਿੱਚ ਹਰੇਕ ਗੁਰੂ ਜੀ ਦੀ ਬਾਣੀ ਰਾਗਾਂ ਵਿੱਚੋਂ ਚੁਣ ਕੇ ਇਕ ਥਾਂ ਕੀਤੀ ਅਤੇ ਭਗਤ ਬਾਣੀ ਵੀ ਇਸੇ ਤਰ੍ਹਾਂ ਹਰੇਕ ਭਗਤ ਦੀ ਇਕ ਥਾਂ ਲਿਖੀ ਭਾਵੇਂ ਕਿ ਪੰਥ ਨੇ ਇਹ ਬੀੜ ਪ੍ਰਵਾਨ ਨਾ ਕੀਤੀ।

ਸ੍ਰੀ ਅੰਮ੍ਰਿਤਸਰ ਵਿੱਚ ਦੀਵਾਲੀ ਦਾ ਮੇਲਾ ਮੁਗ਼ਲ ਸਰਕਾਰ ਨੇ ਕਈ ਵਰ੍ਹਿਆਂ ਤੋਂ ਬੰਦ ਕੀਤਾ ਹੋਇਆ ਸੀ। ਸੰਮਤ ੧੭੯੫ (ਸੰਨ ੧੭੩੮) ਵਿੱਚ ਭਾਈ ਸਾਹਿਬ ਨੇ ਲਾਹੌਰ ਦੇ ਸੂਬੇ ਪਾਸੋਂ ਦੀਵਾਲੀ ਦਾ ਮੇਲਾ ਲਾਉਣ ਦੀ ਆਗਿਆ ਮੰਗੀ। ਆਗਿਆ ਇਸ ਸ਼ਰਤ 'ਤੇ ਦਿੱਤੀ ਗਈ ਕਿ ਮੇਲੇ ਮਗਰੋਂ ਭਾਈ ਸਾਹਿਬ ਪੰਜ ਹਜ਼ਾਰ ਰੁਪਏ ਸਰਕਾਰ ਨੂੰ ਦੇਣ। ਮੇਲਾ ਦਸ ਦਿਨ ਰਹਿਣਾ ਸੀ। ਭਾਈ ਮਨੀ ਸਿੰਘ ਦਾ ਖਿਆਲ ਸੀ ਕਿ ਚੜ੍ਹਾਵੇ ਵਿੱਚੋਂ ਇਹ ਰਕਮ ਤਾਰੀ ਜਾ ਸਕੇਗੀ। ਇਸ ਲਈ ਉਹਨਾਂ ਨੇ ਖਾਲਸੇ ਨੂੰ ਸੱਦੇ ਭੇਜੇ, ਪਰ ਉਧਰ ਸੂਬੇ, ਦੀਵਾਨ ਲਖਪਤ ਰਾਇ ਦੇ ਮਾਤਹਿਤ ਬਹੁਤ ਸਾਰੀ ਫ਼ੌਜ ਦਿੱਤੀ ਜਿਸ ਨੇ ਰਾਮ ਤੀਰਥ 'ਤੇ ਡੇਰਾ ਜਾ ਲਾਇਆ। ਇਸ ਨੂੰ ਹੁਕਮ ਇਹ ਸੀ ਕਿ ਮੇਲੇ ਵਾਲੇ ਦਿਨ ਖੂਬ ਜ਼ੋਰ-ਸ਼ੋਰ ਨਾਲ ਸ਼ਹਿਰ ਵੱਲ ਨੂੰ ਕੂਚ ਕਰੇ, ਤਾਂ ਜੁ ਮੇਲੇ 'ਤੇ ਲੋਕ ਡਰ ਜਾਣ ਤੇ ਮੇਲਾ ਨਾ ਲੱਗੇ।

ਐਸਾ ਹੀ ਕੀਤਾ ਗਿਆ। ਮੇਲਾ ਨਾ ਭਰਨ ਕਰਕੇ ਚੜ੍ਹਾਵਾ ਨਾ ਆਇਆ ਤੇ ਭਾਈ ਮਨੀ ਸਿੰਘ ਜੀ ਪੰਜ ਹਜ਼ਾਰ ਰੁਪਿਆ ਤਾਰ ਨਾ ਸਕੇ। ਉਹਨਾਂ ਨੂੰ ਇਸ ਅਪਰਾਧ ਬਦਲੇ ਗ੍ਰਿਫਤਾਰ ਕਰਕੇ ਲਾਹੌਰ ਲੈ ਜਾਇਆ ਗਿਆ। ਉਥੇ ਉਹਨਾਂ ਨੂੰ ਕਿਹਾ ਗਿਆ, "ਮੁਸਲਮਾਨ ਹੋ ਜਾਓ, ਨਹੀਂ ਤਾਂ ਤੁਹਾਡਾ ਬੰਦ-ਬੰਦ ਕੱਟ ਦਿੱਤਾ ਜਾਵੇਗਾ।"

ਭਾਈ ਮਨੀ ਸਿੰਘ ਨੇ ਧਰਮ ਤਿਆਗਣੋਂ ਨਾਂਹ ਕਰ ਦਿੱਤੀ। ਜਦ ਜਲਾਦ ਉਨ੍ਹਾਂ ਦੇ ਅੰਗ-ਅੰਗ ਕੱਟਣ ਲੱਗਾ ਤਾਂ ਉਹਨਾਂ ਨੇ ਉਸ ਨੂੰ ਕਿਹਾ, "ਮਿੱਤਰ! ਬੰਦ-ਬੰਦ ਕੱਟ, ਹੁਕਮ ਜੋ ਇਹ ਹੈ।" ਇਹ ਸਾਕਾ ਮੱਘਰ ਸੁਦੀ ੫, ਸੰਮਤ ੧੭੯੫ ਨੂੰ ਹੋਇਆ।

# ੩. ਬਾਬਾ ਬੰਦਾ ਸਿੰਘ ਜੀ

ਬਾਬਾ ਬੰਦਾ ਸਿੰਘ ਜੀ ਦਾ ਜਨਮ ਪੱਛਮੀ ਕਸ਼ਮੀਰ ਦੇ ਰਾਜ ਪੁਣਛ ਵਿਚਲੇ ਪਿੰਡ ਰਾਜੌਰੀ ਵਿੱਚ ਕੱਤਕ ਸੁਦੀ ੧੩ ਸੰਮਤ ੧੭੨੭ (੨੭ ਅਕਤੂਬਰ ਸੰਨ ੧੬੭੦) ਨੂੰ ਰਾਮਦੇਵ ਰਾਜਪੂਤ ਦੇ ਘਰ ਹੋਇਆ। ਰਾਮਦੇਵ ਵਾਹੀਕਾਰ (ਕਿਸਾਨ) ਸੀ। ਉਸ ਨੇ ਆਪਣੇ ਪੁੱਤ ਦਾ ਨਾਮ ਲਛਮਣ ਦਾਸ ਰੱਖਿਆ। ਉਸ ਨੇ ਉਸ ਨੂੰ ਵਾਹੀਕਾਰੀ, ਸ਼ਿਕਾਰ ਖੇਡਣਾ, ਘੋੜ-ਸਵਾਰੀ, ਸ਼ਸਤਰਾਂ ਦੀ ਵਰਤੋਂ ਆਦਿ ਦੀ ਸਿਖਲਾਈ ਦਿੱਤੀ। ਲਛਮਣ ਦਾਸ ਮੁੱਢ ਤੋਂ ਹੀ ਨਰਮ-ਦਿਲ ਸੀ। ਇਕ ਵਾਰ ਸ਼ਿਕਾਰ ਖੇਡਦਿਆਂ ਉਸ ਨੇ ਹਰਨੀ ਮਾਰੀ। ਜਦ ਉਸ ਦਾ ਪੇਟ ਚਾਕ ਕੀਤਾ ਗਿਆ, ਤਾਂ ਵਿੱਚੋਂ ਦੋ ਬੱਚੇ ਨਿਕਲੇ, ਜੋ ਲਛਮਣ ਦਾਸ ਦੇ ਸਾਹਮਣੇ ਤੜਫ-ਤੜਫ ਕੇ ਮਰ ਗਏ। ਇਸ ਦ੍ਰਿਸ਼ ਨੇ ਉਸ ਦੇ ਦਿਲ ਉੱਪਰ ਅਜਿਹਾ ਅਸਰ ਕੀਤਾ ਕਿ ਉਹ ਘਰ-ਬਾਰ ਛੱਡ ਕੇ ਸਾਧੂ ਬਣ ਗਿਆ।

ਸਾਧੂ ਹੋ ਕੇ ਪਹਿਲਾਂ ਉਸ ਨੇ ਜਾਨਕੀ ਪ੍ਰਸ਼ਾਦ ਬੈਰਾਗੀ ਪਾਸੋਂ ਉਪਦੇਸ਼ ਲਿਆ, ਜਿਸ ਨੇ ਉਸ ਦਾ ਨਾਂ ਮਾਧੋ ਦਾਸ ਰੱਖਿਆ। ਬੈਰਾਗੀਆਂ ਦੀ ਮੰਡਲੀ ਨਾਲ ਤੁਰਦਾ-ਫਿਰਦਾ ਉਹ ਪੰਜਾਬ ਪੁੱਜਿਆ। ਇਥੇ ਉਸ ਨੇ ਰਾਮ-ਥੰਮਣ (ਕਸੂਰ ਦੇ ਪਾਸ) ਜਾ ਕੇ ਸਾਧੂ ਰਾਮ ਦਾਸ ਤੋਂ ਉਪਦੇਸ਼ ਲਿਆ ਪਰ ਮਨ ਨੂੰ ਸ਼ਾਂਤੀ ਫਿਰ ਵੀ ਨਾ ਮਿਲੀ। ਸਾਧੂ ਬਾਣੇ ਵਿੱਚ ਤੁਰਦਾ-ਫਿਰਦਾ ਉਹ ਦੱਖਣ ਵਿੱਚ ਨਾਸਕ ਜਾ ਪੁੱਜਾ, ਜੋ ਦਰਿਆ ਗੁਦਾਵਰੀ ਦੇ ਕੰਢੇ ਹੈ। ਉਥੇ ਉਹ ਔਘੜ

ਨਾਥ ਜੋਗੀ ਦਾ ਚੇਲਾ ਬਣ ਗਿਆ। ਉਸ ਪਾਸੋਂ ਉਸ ਨੇ ਜੋਗ ਰਾਹੀਂ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਦੇ ਸਾਧਨ ਸਿੱਖੇ ਤੇ ਕਮਾਏ। ਔਘੜ ਨਾਥ ਦੀ ਮੌਤ ਮਗਰੋਂ ਮਾਧੋ ਦਾਸ ਨਾਂਦੇੜ ਚਲਾ ਗਿਆ। ਉਥੇ ਉਸ ਨੇ ਕੁਟੀਆ ਬਣਾਈ ਤੇ ਭਜਨ (ਤਪ) ਕਰਨ ਲੱਗ ਪਿਆ। ਸਹਿਜੇ-ਸਹਿਜੇ ਉਸ ਨੇ ਰਿਧੀਆਂ-ਸਿਧੀਆਂ ਦੇ ਚਮਤਕਾਰ ਵਿਖਾ ਕੇ ਇਕ ਤਕੜਾ ਮਠ (ਡੇਰਾ) ਕਾਇਮ ਕਰ ਲਿਆ ਤੇ ਆਪ ਉਸ ਦਾ ਮਹੰਤ ਬਣ ਗਿਆ। ਉਸ ਦੇ ਡੇਰੇ, ਜੋ ਮੁਸਾਫਰ ਜਾਂ ਸੰਤ-ਸਾਧੂ ਆਉਂਦੇ, ਉਹ ਉਹਨਾਂ ਦਾ ਜੰਤ੍ਰਾਂ-ਮੰਤ੍ਰਾਂ ਤੇ ਰਿਧੀਆਂ–ਸਿਧੀਆਂ ਨਾਲ ਖੂਬ ਮਖੌਲ ਉਡਾਉਂਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਉਨ੍ਹੀਂ ਦਿਨੀਂ ਉਧਰ ਹੀ ਗਏ ਹੋਏ ਸਨ। ਆਪ ਸਤੰਬਰ ਸੰਨ ੧੭੦੮ (ਸੰਮਤ ੧੭੬੫) ਵਿੱਚ ਮਾਧੋ ਦਾਸ ਦੇ ਡੇਰੇ ਗਏ। ਉਸ ਨੇ ਉਹਨਾਂ ਉਪਰ ਵੀ ਜੰਤਰ-ਮੰਤਰ ਚਲਾਉਣ ਦਾ ਯਤਨ ਕੀਤਾ। ਪਰ ਮਹਾਂਬਲੀ ਸਤਿਗੁਰੂ ਉੱਤੇ ਕੋਈ ਅਸਰ ਨਾ ਹੋਇਆ। ਮਾਧੋ ਦਾਸ ਹੈਰਾਨ ਹੋ ਕੇ ਤੇ ਅਧੀਨ ਹੋ ਕੇ ਗੁਰੂ ਜੀ ਦੀ ਚਰਨੀਂ ਪਿਆ ਅਤੇ ਕਹਿਣ ਲੱਗਾ, "ਮੈਂ ਤੁਹਾਡਾ ਬੰਦਾ ਹਾਂ, ਮੈਨੂੰ ਬਖਸ਼ੋ। ਜੋ ਹੁਕਮ ਕਰੋਗੇ, ਉਸ ਦੀ ਪਾਲਣਾ ਕਰਨ ਲਈ ਹਾਜ਼ਰ ਹਾਂ।"

ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਂ ਬੰਦਾ ਸਿੰਘ ਰੱਖਿਆ। ਫਿਰ ਉਸ ਨੂੰ ਖਾਲਸੇ ਦੀ ਰਹਿਤ ਦੇ ਅਸੂਲ (ਨੇਮ) ਦੱਸੇ। ਨਾਲ ਉਸ ਨੂੰ ਸਿੱਖ ਇਤਿਹਾਸ ਤੋਂ ਵਾਕਫੀ ਕਰਾਈ। ਖਾਸ ਕਰਕੇ ਪੰਜਵੇਂ ਤੇ ਨੌਂਵੇਂ ਗੁਰੂ ਜੀ ਦੀ ਸ਼ਹੀਦੀ, ਅਨੰਦਪੁਰ ਸਾਹਿਬ, ਚਮਕੌਰ, ਮੁਕਤਸਰ ਆਦਿ ਦੇ ਜੰਗਾਂ, ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੇ ਹਿੰਦੂਆਂ ਦੇ ਸਿੱਖਾਂ ਨਾਲ ਮੁਗ਼ਲ-ਰਾਜ ਤੇ ਉਸ ਦੇ ਹਮਾਇਤੀਆਂ ਵੱਲੋਂ ਕੀਤੇ ਗਏ ਜ਼ੁਲਮਾਂ, ਅੱਤਿਆਚਾਰਾਂ ਦਾ ਹਾਲ ਦੱਸਿਆ। ਬੰਦਾ ਸਿੰਘ ਵਿੱਚ ਬੀਰ-ਰਸ ਠਾਠਾਂ ਮਾਰ ਉੱਠਿਆ। ਉਸ ਨੇ ਪੰਜਾਬ ਜਾਣ ਤੇ ਜ਼ਾਲਮਾਂ ਨੂੰ ਸੋਧਣ ਦੀ ਆਗਿਆ ਮੰਗੀ।

ਬਾਬਾ ਬੰਦਾ ਸਿੰਘ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਉਸ ਨੂੰ ਆਗਿਆ ਕੀਤੀ ਕਿ ਪੰਜਾਬ ਵਿੱਚ ਜਾ ਕੇ ਖਾਲਸੇ ਦੇ ਜਥੇਦਾਰ ਬਣੋ ਅਤੇ ਜ਼ਾਲਮਾਂ ਨੂੰ ਸੋਧੋ। ਸ੍ਰੀ ਦਸਮੇਸ਼ ਜੀ ਨੇ ਉਹਨਾਂ ਨਾਲ ਪੰਜ ਪਿਆਰੇ ਬਾਬਾ ਬਿਨੋਦ ਸਿੰਘ, ਬਾਬਾ ਕਾਨ੍ਹ ਸਿੰਘ, ਬਾਬਾ ਬਾਜ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਣ ਸਿੰਘ ਅਤੇ ਵੀਹ ਸਿੰਘ ਹੋਰ ਤੋਰੇ। ਨਾਲ ਹੀ ਆਪ ਨੇ ਆਪਣੇ ਭੱਥੇ ਵਿੱਚੋਂ

ਪੰਜ ਤੀਰ, ਨਿਸ਼ਾਨ ਅਤੇ ਨਗਾਰਾ ਦਿੱਤਾ।

ਵਿਦਾਇਗੀ ਵੇਲੇ ਗੁਰੂ ਜੀ ਨੇ ਬਾਬਾ ਬੰਦਾ ਸਿੰਘ ਨੂੰ ਉਪਦੇਸ਼ ਦਿੱਤਾ- "ਜਤ ਰੱਖਣਾ ! ਪਰਾਈ ਇਸਤਰੀ ਦੇ ਨੇੜੇ ਨਹੀਂ ਜਾਣਾ ! ਸਿੱਖੀ-ਰਹਿਤ ਵਿੱਚ ਪੱਕੇ ਰਹਿਣਾ ! ਮਨ, ਬਚਨ ਤੇ ਕਰਮ ਕਰਕੇ ਪਵਿੱਤਰ ਰਹਿਣਾ ! ਆਪਣੇ ਆਪ ਨੂੰ ਗੁਰੂ-ਪੰਥ ਦਾ ਦਾਸ ਸਮਝਣਾ ਤੇ ਪੰਥ ਦੀ ਆਗਿਆ ਦੇ ਅਨੁਸਾਰੀ ਹੋ ਕੇ ਰਹਿਣਾ ! ਆਪਣੇ ਆਪ ਨੂੰ ਗੁਰੂ ਨਾ ਮੰਨਣਾ (ਅਖਵਾਉਣਾ); ਹਰ ਸਮੇਂ ਇਹਨਾਂ ਪੰਜਾਂ ਪਿਆਰਿਆਂ ਦੀ ਸਲਾਹ ਅਨੁਸਾਰ ਚੱਲਣਾ ! ਦੀਨਾਂ, ਅਨਾਥਾਂ, ਦੁਖੀਆਂ ਦੀ ਸਹਾਇਤਾ ਕਰਨੀ ! ਬੇ-ਗੁਨਾਹਾਂ ਨੂੰ ਤੰਗ ਨਾ ਕਰਨਾ ! ਵੰਡ ਕੇ ਛਕਣਾ, ਵਾਹਿਗੁਰੂ ਉੱਤੇ ਭਰੋਸਾ ਰੱਖਣਾ ਅਤੇ ਜਦੋਂ ਕੋਈ ਭੀੜ ਬਣੇ ਤਾਂ ਅਰਦਾਸ ਕਰਨੀ ! ਗੁਰੂ ਬਹੁੜੀ ਕਰੇਗਾ।"

ਗੁਰੂ ਜੀ ਨੇ ਸੰਗਤਾਂ ਦੇ ਨਾਂ ਹੁਕਮਨਾਮੇ ਵੀ ਲਿਖੇ ਕਿ ਉਹ ਬੰਦਾ ਸਿੰਘ ਦੀ ਸਹਾਇਤਾ ਕਰਨ। ਬਾਬਾ ਬੰਦਾ ਸਿੰਘ ਜੀ ਖਾਲਸੇ ਦੇ ਜਥੇਦਾਰ ਦੀ ਪਦਵੀ ਪ੍ਰਾਪਤ ਕਰਕੇ ਪੰਜਾਬ ਵੱਲ ਨੂੰ ਚੱਲ ਪਏ। ਕੁਝ ਮਹੀਨਿਆਂ ਵਿੱਚ ਹੀ ਉਹ ਦਿੱਲੀ ਤੋਂ ਵੀਹ-ਕੁ ਮੀਲ ਦੂਰ ਪਰਗਨਾ ਖਰਖੌਂਡਾ ਦੇ ਪਿੰਡ ਸਿਹਾਰੀਖੰਡਾ ਪਾਸ ਆ ਟਿਕੇ। ਇਥੋਂ ਉਹਨਾਂ ਨੇ ਪੰਜਾਬ ਦੇ ਮੁੱਖੀ ਸਿੰਘਾਂ ਨੂੰ ਗੁਰੂ ਦਸਮੇਸ਼ ਜੀ ਦੇ ਹੁਕਮਨਾਮੇ ਭੇਜੇ ਅਤੇ ਉਹਨਾਂ ਨੂੰ ਕਿਹਾ ਕਿ ਸਾਡੇ ਨਾਲ ਆ ਰਲੋ। ਬਾਬਾ ਜੀ ਨੇ ਉਹਨਾਂ ਨੂੰ ਇਹ ਵੀ ਦੱਸਿਆ ਕਿ ਅਸੀਂ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖਾਂ ਤੇ ਉਸ ਦੇ ਹਮਾਇਤੀ ਸੁੱਚਾ ਨੰਦ ਨੂੰ ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦੀ ਸਜ਼ਾ ਦੇਣ ਆ ਰਹੇ ਹਾਂ। ਨਾਲ ਹੀ ਇਹ ਵੀ ਕਿਹਾ ਕਿ ਜਿਨ੍ਹਾਂ ਪਹਾੜੀ ਰਾਜਿਆਂ ਨੇ ਸ੍ਰੀ ਦਸਮੇਸ਼ ਜੀ ਨਾਲ ਵੈਰ ਕਮਾਇਆ ਸੀ, ਉਹਨਾਂ ਨੂੰ ਵੀ ਸੋਧਿਆ ਜਾਵੇਗਾ।

ਸਿੰਘ ਵਹੀਰਾਂ ਪਾ ਕੇ ਬਾਬਾ ਜੀ ਨਾਲ ਆ ਰਲੇ। ਬਾਬਾ ਜੀ ਸਰਹਿੰਦ ਵੱਲ ਵਧਦੇ ਗਏ। ਨਾਲੋ-ਨਾਲ ਆਪ ਦੀ ਫੌਜ ਵੀ ਵਧਦੀ (ਵਡੇਰੀ ਹੁੰਦੀ) ਗਈ। ਰਾਹ ਵਿੱਚ ਉਹ ਜ਼ਾਲਮਾਂ-ਜ਼ਾਬਰਾਂ ਨੂੰ ਸੋਧਦੇ ਗਏ। ੨੬ ਨਵੰਬਰ ਸੰਨ ੧੭੦੯ ਨੂੰ ਉਹ ਸਮਾਣੇ 'ਤੇ ਜਾ ਪਏ। ਇਹ ਜਰਵਾਣੇ ਸੱਯਦਾਂ ਤੇ ਮੁਗ਼ਲਾਂ ਦਾ ਗੜ੍ਹ ਸੀ। ਇਥੋਂ ਦੇ ਸੱਯਦ ਜਲਾਲਦੀਨ ਨੇ ਦਿੱਲੀ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਤਲਵਾਰ ਨਾਲ ਕੱਟਿਆ ਸੀ। ਇਥੋਂ ਦੇ ਦੋ'ਹ ਪਠਾਣਾਂ

ਨੇ ਛੋਟੇ ਸਾਹਿਬਜ਼ਾਦਿਆਂ ਦੇ ਸੀਸ ਕੱਟੇ ਸਨ। ਇਸ ਕਰਕੇ ਖਾਲਸੇ ਨੂੰ ਇਸ ਨਗਰ ਉੱਤੇ ਬੜਾ ਰੰਜ ਸੀ। ਮੁਗ਼ਲਾਂ, ਸੱਯਦਾਂ ਆਦਿ ਨੇ ਟਾਕਰਾ ਕੀਤਾ, ਪਰ ਹਾਰ ਗਏ। ਜ਼ਾਬਰਾਂ-ਜ਼ਾਲਮਾਂ ਨੂੰ ਸਜ਼ਾ ਦੇ ਕੇ ਬਾਬਾ ਜੀ ਅਗਾਂਹ ਨੂੰ ਵਧੇ।

ਸ਼ਾਹਾਬਾਦ, ਕੁੰਜਪੁਰਾ (ਵਜ਼ੀਰ ਖਾਂ ਦਾ ਪਿੰਡ), ਮੁਸਤਫਾਬਾਦ ਆਦਿ ਮੁਸਲਮਾਨੀ ਜ਼ਬਰ-ਜ਼ੁਲਮ ਦੇ ਅੱਡੇ ਸਰ ਕਰਕੇ ਬਾਬਾ ਜੀ ਕਪੂਰੀ ਪੁੱਜੇ। ਇਥੋਂ ਦਾ ਹਾਕਮ, ਕਦਮਦੀਨ ਲੋਕਾਂ ਉੱਤੇ ਬੜਾ ਜ਼ੁਲਮ ਕਰਦਾ ਸੀ। ਉਹ ਬੜਾ ਵਿਸ਼ਈ ਤੇ ਬਦਚਲਣ ਸੀ। ਉਹ ਹਿੰਦੂ ਇਸਤਰੀਆਂ ਨੂੰ ਡੋਲਿਆਂ ਵਿੱਚੋਂ ਕੱਢ ਕੇ ਉਹਨਾਂ ਦੇ ਸਤ ਭੰਗ ਕਰਦਾ ਸੀ। ਉਹ ਹਿੰਦੂਆਂ ਉਪੱਰ ਹੋਰ ਵੀ ਬੜੀਆਂ ਸਖ਼ਤੀਆਂ ਕਰਦਾ ਸੀ। ਕਪੂਰੀ ਨੂੰ ਜਿੱਤ ਕੇ, ਦੋਸ਼ੀਆਂ ਨੂੰ ਸਜ਼ਾਵਾਂ ਦੇ ਕੇ, ਬਾਬਾ ਜੀ ਅਗਾਂਹ ਸਢੌਰੇ ਵੱਲ ਹੋਏ। ਉਥੋਂ ਦੇ ਹਾਕਮ ਉਸਮਾਨ ਖਾਂ ਨੇ ਸ੍ਰੀ ਦਸਮੇਸ਼ ਜੀ ਦੇ ਸੇਵਕ ਸੱਯਦ ਬੁੱਧੂ ਸ਼ਾਹ ਨੂੰ ਇਸ ਵਾਸਤੇ ਕਤਲ ਕੀਤਾ ਸੀ ਕਿ ਉਸ ਨੇ ਭੰਗਾਣੀ ਦੇ ਯੁੱਧ ਵਿੱਚ ਸ੍ਰੀ ਕਲਗੀਧਰ ਜੀ ਦੀ ਸਹਾਇਤਾ ਕੀਤੀ ਸੀ। ਨਾਲੇ ਇਹ ਹਾਕਮ ਹਿੰਦੂਆਂ ਉਪੱਰ ਬਹੁਤ ਸਖ਼ਤੀ ਕਰਦਾ ਸੀ। ਸਢੌਰੇ 'ਤੇ ਹੱਲਾ ਬੋਲਿਆ ਗਿਆ। ਜ਼ੋਰ ਦੀ ਲੜਾਈ ਹੋਈ। ਖਾਲਸੇ ਨੂੰ ਜਿੱਤ ਪ੍ਰਾਪਤ ਹੋਈ ਤੇ ਉਸ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਉਸਮਾਨ ਖਾਂ ਤੇ ਉਸ ਦੇ ਸਾਥੀਆਂ ਨੂੰ ਨਿਰਦੋਸ਼ ਸੱਯਦ ਬੁੱਧੂ ਸ਼ਾਹ ਦੇ ਕਤਲ ਦੇ ਜ਼ੁਲਮ ਬਦਲੇ ਫਾਹੇ ਦਿੱਤਾ ਗਿਆ। ਖਾਲਸਾ ਫਿਰ ਅਗਾਂਹ ਵਧਿਆ।

ਇਸ ਤਰ੍ਹਾਂ ਜ਼ਾਬਰਾਂ-ਜਰਵਾਣਿਆਂ ਨੂੰ ਸੋਧਦੇ ਅਤੇ ਅਨਾਥਾਂ ਦੀ ਸਹਾਇਤਾ ਕਰਦੇ ਬਾਬਾ ਜੀ ਸਰਹਿੰਦ ਵੱਲ ਵਧੇ। ਸਰਹਿੰਦ ਅਤੇ ਸਰਹਿੰਦ ਦੇ ਫੌਜਦਾਰ ਵਜ਼ੀਰ ਖਾਂ ਵਿਰੁੱਧ ਸਿੱਖਾਂ ਨੂੰ ਖਾਸ ਗੁੱਸਾ ਸੀ। ਇਥੇ ਵਜ਼ੀਰ ਖਾਂ ਦੇ ਹੁਕਮ ਨਾਲ ਛੋਟੇ ਸਾਹਿਬਜ਼ਾਦੇ ਜੀਉਂਦੇ ਨੀਹਾਂ ਵਿੱਚ ਚਿਣੇ ਤੇ ਕਤਲ ਕੀਤੇ ਗਏ ਸਨ। ਇਸੇ ਆਦਮੀ ਨੇ ਸ੍ਰੀ ਦਸਮੇਸ਼ ਜੀ ਨੂੰ ਅਨੰਦਪੁਰ ਸਾਹਿਬ ਦੁੱਖ ਦਿੱਤਾ ਸੀ। ਫਿਰ ਕਸਮਾਂ ਤੋੜ ਕੇ ਇਸ ਨੇ ਉਨ੍ਹਾਂ ਉਪੱਰ ਚਮਕੌਰ ਸਾਹਿਬ ਹਮਲਾ ਕੀਤਾ ਸੀ ਤੇ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਕਾਰਨ ਬਣਿਆ ਸੀ। ਇਸ ਨੇ ਮਗਰੋਂ ਮੁਕਤਸਰ ਵੱਲ ਗੁਰੂ ਜੀ ਦਾ ਪਿੱਛਾ ਕੀਤਾ ਸੀ। ਅੰਤ ਵਿੱਚ ਇਸ ਨੇ ਦੋ ਪਠਾਣ ਨਾਂਦੇੜ ਭੇਜ ਕੇ ਗੁਰੂ ਸਾਹਿਬ ਨੂੰ ਕਤਲ ਕਰਾਇਆ ਸੀ।

ਚਾਰ-ਚੁਫੇਰਿਓਂ ਖਾਲਸਾ ਸਰਹਿੰਦ ਵੱਲ ਵਧ ਰਿਹਾ ਸੀ। ਮਾਝੇ ਤੇ

ਦੁਆਬੇ ਦੇ ਸੂਰਬੀਰ ਸਿਦਕੀ ਸਿੰਘਾਂ ਨੇ ਖੇਤੀ-ਬਾੜੀ, ਮਾਲ-ਡੰਗਰ ਤੇ ਘਰ ਦਾ ਸਾਮਾਨ ਵੇਚ ਕੇ ਹਥਿਆਰ ਖਰੀਦੇ ਅਤੇ ਜਥੇ ਬਣਾ ਕੇ ਸ੍ਰੀ ਅਨੰਦਪੁਰ ਵੱਲ ਨੂੰ ਚੱਲ ਪਏ। ਬਾਬਾ ਜੀ ਦਾ ਹੁਕਮ ਸੀ ਕਿ ਉਹ ਕੀਰਤਪੁਰ ਇਕੱਠੇ ਹੋਣ ਤੇ ਉੱਥੋਂ ਸਰਹਿੰਦ ਵੱਲ ਆਉਣ। ਜਦ ਬਾਬਾ ਜੀ ਸਢੌਰਾ ਫਤਹਿ ਕਰ ਕੇ ਅਗਾਂਹ ਵਧੇ, ਤਾਂ ਮਾਝੇ ਤੇ ਦੁਆਬੇ ਦੇ ਸਿੰਘਾਂ ਦਾ ਜਥਾ ਵੀ ਕੀਰਤਪੁਰੋਂ ਤੁਰ ਪਿਆ। ਸੂਬਾ ਸਰਹਿੰਦ ਨੇ ਦੋਹਾਂ ਦਲਾਂ ਦਾ ਮਿਲਾਪ ਰੋਕਣ ਲਈ ਮਲੇਰਕੋਟਲੇ ਦੇ ਨਵਾਬ ਨੂੰ ਕਿਹਾ। ਉਹ ਬਹੁਤ ਤਕੜੀ ਫ਼ੌਜ ਲੈ ਕੇ ਰੋਪੜ ਵੱਲ ਵਧਿਆ। ਉਸ ਥਾਂ ਦੋ ਦਿਨ ਸਖ਼ਤ ਲੜਾਈ ਹੋਈ। ਮੈਦਾਨ ਖਾਲਸੇ ਦੇ ਹੱਥ ਰਿਹਾ। ਬਾਬਾ ਜੀ ਇਸ ਜਿੱਤ ਦੀ ਖਬਰ ਸੁਣ ਕੇ ਬੜੇ ਖੁਸ਼ ਹੋਏ। ਰੋਪੜ ਜਿੱਤ ਕੇ ਮਾਝੇ ਦਾ ਦਲ ਖਰੜ ਵੱਲ ਵਧਿਆ ਤੇ ਖਰੜ ਤੇ ਬਾਨੂੜ ਦੇ ਵਿਚਾਲੇ ਬਾਬਾ ਜੀ ਦੇ ਦਲ ਨਾਲ ਜਾ ਮਿਲਿਆ। ਇਸ ਨਾਲ ਖਾਲਸੇ ਦੀ ਤਾਕਤ ਬਹੁਤ ਵਧ ਗਈ। ਉਹ ਮਾਰੋ-ਮਾਰ ਕਰਦਾ ਸਰਹਿੰਦ ਵੱਲ ਵਧਿਆ।

ਅੱਗੋਂ ਵਜ਼ੀਰ ਖਾਂ ਵੀ ਆਪਣੀ ਫ਼ੌਜ ਤੋਂ ਇਲਾਵਾ ਦੱਖਣ ਵੱਲੋਂ ਹਿਸਾਰ ਤੇ ਆਸ-ਪਾਸ ਦੇ ਸਰਦਾਰਾਂ ਦੀ ਅਤੇ ਉੱਤਰ ਵੱਲੋਂ ਲਾਹੌਰ, ਐਮਨਾਬਾਦ ਆਦਿ ਦੀ ਫ਼ੌਜ ਇਕੱਠੀ ਕਰਕੇ ਟਾਕਰੇ ਲਈ ਵਧਿਆ। ਸਰਹਿੰਦ ਤੋਂ ੧੦ ਕੁ ਕੋਹ ਦੀ ਵਿੱਥ ਉੱਤੇ ਚਾਪੜ–ਚਿੜੀ ਦੇ ਮੈਦਾਨ ਵਿੱਚ ਜੇਠ ਸੁਦੀ ੧੪, ਸੰਮਤ ੧੭੬੭ (੧੨ ਮਈ ੧੭੧੦) ਨੂੰ ਬੜੀ ਸਖ਼ਤ ਲੜਾਈ ਹੋਈ। ਵਜ਼ੀਰ ਖਾਂ ਨੂੰ ਹਾਰ ਹੋਈ ਤੇ ਉਹ ਮਾਰਿਆ ਗਿਆ। ਖਾਲਸਾ ਅਗਾਂਹ ਵਧਿਆ ਤੇ ਦੌਂਹ ਦਿਨਾਂ ਮਗਰੋਂ ਸਰਹਿੰਦ ਜਾ ਮਾਰੀ। ਸ਼ਹਿਰ ਨੂੰ ਲੁੱਟਿਆ ਗਿਆ ਤੇ ਵਜ਼ੀਰ ਖਾਂ ਦੇ ਹਿਮਾਇਤੀਆਂ ਨੂੰ ਵੱਢਿਆ ਗਿਆ। ਗੁਰੂ ਕੀ ਮਾਰੀ ਸਰਹਿੰਦ, ਦੀ ਇੱਟ ਨਾਲ ਇੱਟ ਖੜਕਾਈ ਗਈ। ਪਾਪੀ ਸੁੱਚਾ ਨੰਦ ਨੂੰ ਕਤਲ ਕੀਤਾ ਗਿਆ। ਹੋਰ ਵੀ ਦੁਸ਼ਟਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ, ਪਰ ਕਿਸੇ ਭਲੇਮਾਣਸ ਤੇ ਨੇਕ ਬੰਦੇ ਨੂੰ ਤੰਗ ਨਾ ਕੀਤਾ ਗਿਆ। ਅਟਾਰੀਆਂ ਤੇ ਸ਼ਾਹੀ ਮਹੱਲ ਢਾਹੇ ਗਏ ਤੇ ਉਹਨਾਂ ਕੰਧਾਂ ਨੂੰ ਢਾਹਿਆ ਗਿਆ, ਜਿਨ੍ਹਾਂ ਵਿੱਚ ਸਾਹਿਬਜ਼ਾਦੇ ਚਿਣੇ ਗਏ ਸਨ ਪਰ ਸ਼ੇਖ ਅਹਿਮਦ ਮੁਹੰਮਦ ਅਲਫਸਾਨੀ ਦੇ ਮਜ਼ਾਰ ਤੇ ਹੋਰ ਕਈ ਯਾਦਗਾਰਾਂ ਨੂੰ ਛੇੜਿਆ ਵੀ ਨਾ ਗਿਆ।

ਇਸ ਜਿੱਤ ਨਾਲ ਕਰਨਾਲ ਤੋਂ ਲੈ ਕੇ ਲੁਧਿਆਣੇ ਤੀਕ ਦਾ ਸਰਹਿੰਦ

ਦਾ ਸੂਬਾ, ਸਿੱਖਾਂ ਦੇ ਕਬਜ਼ੇ ਵਿੱਚ ਆ ਗਿਆ। ਇਸ ਦੀ ਆਮਦਨ ੩੬ ਲੱਖ ਰੁਪਏ ਸਾਲਾਨਾ ਸੀ। ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਸੂਬਾ ਨਿਯਤ ਕੀਤਾ ਗਿਆ।

ਬਾਬਾ ਬੰਦਾ ਸਿੰਘ ਨੇ ਸਢੌਰੇ ਦੇ ਨੇੜੇ ਮੁਖਲਿਸਪੁਰ ਨੂੰ ਆਪਣਾ ਟਿਕਾਣਾ ਬਣਾਇਆ, ਉਥੋਂ ਦੇ ਕਿਲ੍ਹੇ ਦੀ ਮੁਰੰਮਤ ਕਰਕੇ ਉਸ ਦਾ ਨਾਂ ਲੋਹਗੜ੍ਹ ਰੱਖਿਆ, ਰਾਜ ਸੰਭਾਲਿਆ ਅਤੇ ਗੁਰੂ ਦੇ ਨਾਂ ਦਾ ਸਿੱਕਾ ਚਲਾਇਆ।

ਕੁਝ ਚਿਰ ਮਗਰੋਂ ਜਲੰਧਰ ਦੁਆਬੇ ਦਾ ਇਲਾਕਾ ਸਰ ਕੀਤਾ ਫਿਰ ਮਾਝੇ ਤੇ ਰਿਆੜਕੀ ਉੱਤੇ ਕਬਜ਼ਾ ਕੀਤਾ ਗਿਆ। ਥੋੜ੍ਹੇ ਚਿਰ ਵਿੱਚ ਲਾਹੌਰ ਤੋਂ ਚੜ੍ਹਦੇ ਪਾਸੇ ਦੇ ਸਾਰੇ ਪੰਜਾਬ ਉੱਤੇ ਖਾਲਸਾ ਰਾਜ ਕਰਨ ਲੱਗ ਪਿਆ।

ਇਨ੍ਹਾਂ ਜਿੱਤਾਂ ਦਾ ਹਾਲ ਸੁਣ ਕੇ ਬਹਾਦਰ ਸ਼ਾਹ ਦੱਖਣ ਵੱਲੋਂ ਵਾਹੋਦਾਹੀ ਵਾਪਸ ਆਇਆ। ਉਸ ਨੇ ਦਿੱਲੀ ਅਤੇ ਅਵਧ ਦੇ ਸੂਬਿਆਂ, ਮੁਰਾਦਾਬਾਦ ਤੇ ਅਲਾਹਬਾਦ ਦੇ ਫੌਜਦਾਰਾਂ ਤੇ ਨਜ਼ਾਮਾਂ ਅਤੇ ਹੋਰ ਨਿੱਕੇ-ਵੱਡੇ ਸਭ ਹਾਕਮਾਂ ਨੂੰ ਹੁਕਮ ਦਿੱਤਾ ਕਿ ਪੰਜਾਬ ਵੱਲ ਵਧੋ। ਆਪ ਵੀ ਸ਼ਾਹੀ ਫ਼ੌਜ ਲੈ ਕੇ ਪੁੱਜਾ। ਇਸ ਤਰ੍ਹਾਂ ਅਣਗਿਣਤ ਫ਼ੌਜ ਸਿੱਖਾਂ ਵਿਰੁੱਧ ਚੜ੍ਹ ਪਈ। ਸਿੱਖਾਂ ਨੇ ਸਰਹਿੰਦੋਂ ਹਟ ਕੇ ਲੋਹਗੜ੍ਹ ਮੋਰਚੇ ਕਾਇਮ ਕੀਤੇ। ਸ਼ਾਹੀ ਫ਼ੌਜ ੪ ਦਸੰਬਰ ਸੰਨ ੧੭੧੦ ਨੂੰ ਲੋਹਗੜ੍ਹ ਦੇ ਨੇੜੇ ਪੁੱਜੀ। ਖਾਲਸੇ ਨੇ ਹੱਲਾ ਕੀਤਾ ਤੇ ਸ਼ਾਹੀ ਫ਼ੌਜ ਦੇ ਪੈਰ ਉਖੇੜ ਦਿੱਤੇ, ਪਰ ਸ਼ਾਹੀ ਫ਼ੌਜ ਨੂੰ ਹੋਰ ਸਹਾਇਤਾ ਪੁੱਜ ਗਈ। ਸ਼ਾਮ ਵੇਲੇ ਸਿੱਖ ਲੋਹਗੜ੍ਹ ਦੇ ਕਿਲ੍ਹੇ ਵੱਲ ਮੁੜ ਪਏ।

ਉਸ ਕਿਲ੍ਹੇ ਉਦਾਲੇ ਸੱਠ ਹਜ਼ਾਰ ਸਵਾਰਾਂ ਤੇ ਪਿਆਦਿਆਂ ਨਾਲ ਘੇਰਾ ਘੱਤਿਆ ਗਿਆ, ਪਰ ਕਿਲ੍ਹੇ ਉੱਪਰ ਹਮਲਾ ਕਰਨ ਦੀ ਦਲੇਰੀ ਬਾਦਸ਼ਾਹ ਨਾ ਕਰ ਸਕਿਆ। ਕਿਲ੍ਹੇ ਅੰਦਰ ਰਸਦ-ਪਾਣੀ ਮੁੱਕ ਗਿਆ। ੧੦ ਦਸੰਬਰ ਦੀ ਰਾਤ ਨੂੰ ਬਾਬਾ ਬੰਦਾ ਸਿੰਘ ਜੀ ਵੈਰੀ ਦਲ ਨੂੰ ਕੱਟਦੇ-ਵੱਡਦੇ ਕਿਲ੍ਹੇ ਵਿੱਚੋਂ ਨਿਕਲ ਗਏ ਤੇ ਫ਼ੌਜ ਸਮੇਤ ਨਾਹਣ ਦੀਆਂ ਪਹਾੜੀਆਂ ਵੱਲ ਚਲੇ ਗਏ।

ਲੋਹਗੜ੍ਹੋਂ ਨਿਕਲਣ ਤੋਂ ਥੋੜ੍ਹੇ ਦਿਨਾਂ ਮਗਰੋਂ ਬਾਬਾ ਜੀ ਨੇ ਸਿੱਖਾਂ ਦੇ ਨਾਂ ਹੁਕਮਨਾਮੇ ਜਾਰੀ ਕੀਤੇ ਕਿ ਵਹੀਰਾਂ ਘੱਤ ਕੇ ਆਓ। ਸਭ ਪਾਸਿਆਂ ਤੋਂ ਸਿੱਖ ਕੀਰਤਪੁਰ ਇਕੱਠੇ ਹੋਣ ਲੱਗ ਪਏ। ਬਾਬਾ ਜੀ ਨੇ ਪਹਾੜੀ ਰਾਜਿਆਂ ਵੱਲ ਧਿਆਨ ਕੀਤਾ। ਸਭ ਤੋਂ ਪਹਿਲਾਂ ਬਿਲਾਸਪੁਰ (ਕਹਿਲੂਰ) ਦੇ ਰਾਜਾ ਭੀਮ

ਚੰਦ ਦੀ ਵਾਰੀ ਆਈ। ਉਸ ਨੇ ਟਾਕਰਾ ਕੀਤਾ ਤੇ ਹਾਰ ਖਾਧੀ। ਇਹ ਵੇਖ ਕੇ ਹੋਰ ਪਹਾੜੀ ਰਾਜੇ ਆਪਣੇ ਆਪ ਸ਼ਰਨ ਆ ਡਿੱਗੇ। ਚੰਬੇ ਦੇ ਰਾਜੇ ਨੇ ਆਪਣੇ ਘਰਾਣੇ ਦੀ ਸੁੰਦਰ ਲੜਕੀ ਬਾਬਾ ਜੀ ਨੂੰ ਵਿਆਹ ਦਿੱਤੀ। ਇਸ ਦੀ ਕੁੱਖੋਂ ਇਕ ਪੁੱਤਰ ਸ੍ਰੀ ਅਜੈ ਸਿੰਘ ਜੰਮਿਆ।

ਕੁਝ ਚਿਰ ਬਾਬਾ ਜੀ ਪਹਾੜੀਆਂ ਵਿੱਚ ਹੀ ਟਿਕੇ। ਇਥੋਂ ਉਹਨਾਂ ਨੇ ਕਈ ਵਾਰ ਧਾਵੇ ਕੀਤੇ ਅਤੇ ਰਾਏਪੁਰ, ਬਹਿਰਾਮਪੁਰ, ਕਲਾਨੌਰ ਤੇ ਬਟਾਲਾ ਸਰ ਕਰ ਲਏ, ਪਰ ਸ਼ਾਹੀ ਫ਼ੌਜਾਂ ਮਗਰ ਪੈ ਗਈਆਂ ਤੇ ਇਹ ਥਾਂ ਖਾਲੀ ਕਰਨੇ ਪਏ। ਫਿਰ ਪੰਜਾਬ ਵਿੱਚ ਸਿੱਖਾਂ ਅਤੇ ਉਹਨਾਂ ਦੇ ਹਮਦਰਦਾਂ ਦਾ ਕਤਲੇਆਮ ਸ਼ੁਰੂ ਹੋਇਆ। ਹੁਕਮ ਹੋ ਗਿਆ ਕਿ ਜਿੱਥੇ ਵੀ ਕੋਈ ਸਿੱਖ ਮਿਲੇ, ਉਸ ਨੂੰ ਮਾਰ ਦਿਓ। ਹਿੰਦੂਆਂ ਨੂੰ ਹੁਕਮ ਹੋ ਗਿਆ ਕਿ ਸਿੱਖਾਂ ਨਾਲੋਂ ਵੱਖਰੇ ਦਿੱਸਣ ਅਤੇ ਇਸ ਤਰ੍ਹਾਂ ਸਿੱਖ ਸਮਝ ਕੇ ਮਾਰੇ ਜਾਣ ਤੋਂ ਬਚਣ ਲਈ ਆਪਣੀਆਂ ਦਾੜ੍ਹੀਆਂ ਮੁਨਾ ਦੇਣ, ਪਰ ਕਿਸੇ ਵੀ ਸਿੱਖ ਨੇ ਜਾਨ ਦੀ ਖਾਤਰ ਕੇਸ, ਦਾੜ੍ਹੀ ਦੀ ਬੇ-ਅਦਬੀ ਨਾ ਕੀਤੀ। ਉਹ ਧਰਮ ਵਿੱਚ ਪੱਕੇ ਰਹਿ ਕੇ ਸ਼ਹੀਦ ਹੋਈ ਗਏ।

੧੮ ਫਰਵਰੀ ਸੰਨ ੧੭੧੨ ਨੂੰ ਬਹਾਦਰ ਸ਼ਾਹ ਮਰ ਗਿਆ। ਕੁਝ ਚਿਰ ਤਖ਼ਤ ਬਾਰੇ ਝਗੜਾ ਰਿਹਾ। ਇਸ ਸਮੇਂ ਬਾਬਾ ਬੰਦਾ ਸਿੰਘ ਨੇ ਫਿਰ ਸਢੌਰਾ ਤੇ ਲੋਹਗੜ੍ਹ ਸਰ ਕਰ ਲਏ। ਲੋਹਗੜ੍ਹ ਫਿਰ ਸਿੱਖਾਂ ਦੀ ਰਾਜਧਾਨੀ ਬਣ ਗਿਆ, ਪਰ ਫਰੁੱਖਸ਼ੀਅਰ ਦੀਆਂ ਭੇਜੀਆਂ ਸ਼ਾਹੀ ਫ਼ੌਜਾਂ ਦੇ ਆਉਣ ਉੱਤੇ ਇਹ ਸਥਾਨ ਅਕਤੂਬਰ ਸੰਨ ੧੭੧੩ ਵਿੱਚ ਫਿਰ ਖਾਲੀ ਕਰਨੇ ਪਏ। ਬਾਬਾ ਬੰਦਾ ਸਿੰਘ ਜੰਮੂ ਦੀਆਂ ਪਹਾੜੀਆਂ ਵਿੱਚ ਜਾ ਟਿਕੇ। ਉਥੇ ਉਹਨਾਂ ਨੇ ਵਜ਼ੀਰਾਬਾਦ ਦੇ ਇਕ ਖੱਤਰੀ ਦੀ ਧੀ ਸਾਹਿਬ ਕੌਰ ਨਾਲ ਆਪਣਾ ਦੂਜਾ ਵਿਆਹ ਕਰਾਇਆ ਤੇ ਆਪਣਾ ਟਿਕਾਣਾ ਕਾਇਮ ਕੀਤਾ, ਜਿਸ ਦਾ ਨਾਂ 'ਡੇਰਾ ਬਾਬਾ ਬੰਦਾ ਸਿੰਘ' ਹੈ। ਇਸ ਲੜਕੀ ਤੋਂ ਉਹਨਾਂ ਦੇ ਘਰ ਇਕ ਪੁੱਤਰ ਜੰਮਿਆ, ਜਿਸ ਦਾ ਨਾਂ 'ਰਣਜੀਤ ਸਿੰਘ' ਰੱਖਿਆ ਗਿਆ।

ਸ਼ਾਹੀ ਫ਼ੌਜਾਂ ਨੇ ਫਿਰ ਸਿੱਖਾਂ ਨੂੰ ਚੁਣ-ਚੁਣ ਕੇ ਮਾਰਨਾ ਸ਼ੁਰੂ ਕੀਤਾ। ਬਾਬਾ ਬੰਦਾ ਸਿੰਘ ਜੀ ਸੰਨ ੧੭੧੫ ਦੇ ਸ਼ੁਰੂ ਵਿੱਚ ਫਿਰ ਮੈਦਾਨੀ ਇਲਾਕੇ ਵਿੱਚ ਆ ਨਿੱਤਰੇ। ਉਹਨਾਂ ਨੇ ਕਲਾਨੌਰ ਤੇ ਬਟਾਲਾ ਫਿਰ ਸਰ ਕਰ ਲਏ। ਇਹ ਸੁਣ ਕੇ

ਬਾਦਸ਼ਾਹ ਫਰੁਖਸੀਅਰ ਨੂੰ ਬਹੁਤ ਗੁੱਸਾ ਆਇਆ। ਉਸ ਨੇ ਲਾਹੌਰ ਦੇ ਸੂਬੇ ਨੂੰ ਸਖ਼ਤ ਝਾੜ ਪਾਈ। ਨਾਲ ਹੀ ਉਸ ਨੇ ਮੁਗ਼ਲ ਤੇ ਹਿੰਦੂ ਅਹਿਲਕਾਰਾਂ ਤੇ ਰਾਜਿਆਂ ਅਤੇ ਹਾਕਮਾਂ ਨੂੰ ਲਿਖਿਆ ਕਿ ਲਾਹੌਰੀ ਫ਼ੌਜ ਦੀ ਸਹਾਇਤਾ ਕਰੋ। ਬਹੁਤ ਵੱਡੀ ਫ਼ੌਜ ਜੁੜ ਕੇ ਬਾਬਾ ਜੀ ਦੇ ਵਿਰੁੱਧ ਚੜ੍ਹੀ। ਸਿੰਘਾਂ ਨੂੰ ਚੰਗੀ ਢੁਕਵੀਂ ਥਾਂ ਚੁਣ ਕੇ ਮੋਰਚੇ ਕਾਇਮ ਕਰਨ ਦਾ ਮੌਕਿਆ ਨਾ ਮਿਲਿਆ, ਫਿਰ ਵੀ ਉਹਨਾਂ ਨੇ ਸ਼ਾਹੀ ਫ਼ੌਜ ਦਾ ਅਜਿਹਾ ਟਾਕਰਾ ਕੀਤਾ ਕਿ ਇਕ ਮੁਸਲਮਾਨ ਇਤਿਹਾਸਕਾਰ ਦੇ ਬਿਆਨ ਮੂਜਬ, ਸ਼ਾਹੀ ਫ਼ੌਜ ਦੇ ਇਕ ਵੇਰ ਤਾਂ ਪੈਰ ਉਖੱੜ ਗਏ ਪਰ ਖਾਲਸਾ ਦਲ ਗਿਣਤੀ ਵਿੱਚ ਬਹੁਤ ਘੱਟ ਸੀ। ਉਹ ਰੱਖਿਆ ਵਾਲੀ ਥਾਂ ਜਾ ਕੇ ਮੋਰਚੇ ਵੀ ਕਾਇਮ ਨਹੀਂ ਸਨ ਕਰ ਸਕੇ, ਇਸ ਕਰਕੇ ਅਣਗਿਣਤ ਫ਼ੌਜਾਂ ਵਿਰੁੱਧ ਉਹ ਰੜੇ-ਮੈਦਾਨ ਬਹੁਤਾ ਚਿਰ ਡਟ ਨਾ ਸਕੇ। ਬਾਬਾ ਬੰਦਾ ਸਿੰਘ ਪਿਛਾਂਹ ਹਟੇ ਅਤੇ ਗੁਰਦਾਸਪੁਰੋਂ ਚੌਂਹ ਕੁ ਮੀਲਾਂ ਦੀ ਵਿੱਥ ਉੱਤੇ ਪਿੰਡ ਗੁਰਦਾਸ ਨੰਗਲ ਵਿੱਚ ਘੇਰੇ ਗਏ। ਉਹਨਾਂ ਨੇ ਆਪਣੀ ਫ਼ੌਜ ਇਕ ਹਵੇਲੀ ਵਿੱਚ ਉਤਾਰੀ ਤੇ ਉਥੇ ਮੋਰਚੇ ਕਾਇਮ ਕੀਤੇ। ਇਸ ਦੇ ਉਦਾਲੇ ਇਕ ਖਾਈ ਪੁੱਟ ਕੇ ਲਾਗਲੀ ਨਹਿਰੋਂ ਉਹ ਭਰ ਲਈ।

ਸ਼ਾਹੀ ਫ਼ੌਜਾਂ ਨੇ ਘੇਰਾ ਘੱਤ ਲਿਆ, ਪਰ ਉਸ ਨੇ ਖਾਲਸਾ ਦਲ ਉਤੇ ਹੱਲਾ ਕਰਨ ਦੀ ਦਲੇਰੀ ਨਾ ਕੀਤੀ। ਹਾਂ, ਘੇਰਾ ਹੋਰ ਕਰੜਾ ਤੇ ਭੀੜਾ ਕਰਦੀ ਗਈ। ਗੜ੍ਹੀ ਵਿੱਚ ਰਸਦਾਂ ਮੁੱਕ ਗਈਆਂ। ਬਾਲਣ ਵੀ ਨਾ ਰਹਿ ਗਿਆ। ਸਿੰਘਾਂ ਨੇ ਘੋੜੇ ਆਦਿ ਮਾਰ ਕੇ ਕੱਚਾ ਮਾਸ ਖਾ ਕੇ ਵੈਰੀ ਦਾ ਟਾਕਰਾ ਕੀਤਾ। ਰੁੱਖਾਂ ਦੇ ਪੱਤੇ, ਛਿੱਲਾਂ ਤੇ ਕਰੂੰਬਲੀਆਂ ਸੁਕਾ ਕੇ ਉਹਨਾਂ ਨੂੰ ਆਟੇ ਦੀ ਥਾਂ ਵਰਤਿਆ, ਫਿਰ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਪੀਹ ਕੇ ਵੀ ਇਸੇ ਤਰ੍ਹਾਂ ਵਰਤੀਆ। ਕਈਆਂ ਨੇ ਆਪਣੇ ਪੱਟਾਂ ਨਾਲੋਂ ਮਾਸ ਕੱਟ ਕੇ ਵੀ ਖਾਧਾ। ਭੁੱਖ ਤੇ ਮਰੋੜਾਂ ਆਦਿ ਰੋਗਾਂ ਨਾਲ ਕਈ ਮੌਤਾਂ ਹੋਈਆਂ। ਜੋ ਬਚੇ ਰਹੇ ਉਹ ਅੱਤ ਦਰਜੇ ਦੇ ਨਿਰਬਲ ਹੋ ਗਏ। ਅਜਿਹੀ ਹਾਲਤ ਵਿੱਚ ਅਣਗਿਣਤ ਸ਼ਾਹੀ ਫ਼ੌਜ ਦਾ ਟਾਕਰਾ ਕਿੰਨਾ ਚਿਰ ਹੋ ਸਕਦਾ ਸੀ ? ੭ ਦਸੰਬਰ ਸੰਨ ੧੭੧੫ ਨੂੰ ਸ਼ਾਹੀ ਫ਼ੌਜ ਦਰਵਾਜਾ ਭੰਨ ਕੇ ਗੜ੍ਹੀ ਦੇ ਅੰਦਰ ਜਾ ਵੜੀ। ਬਾਬਾ ਬੰਦਾ ਸਿੰਘ ਜੀ ਨੂੰ ਦੋ-ਤਿੰਨ ਸੌ ਸਾਥੀਆਂ ਸਮੇਤ ਫੜ ਕੇ ਉਹਨਾਂ ਦੀਆਂ ਮੁਸ਼ਕਾਂ ਕੱਸੀਆਂ ਗਈਆਂ ਤੇ ਲਾਹੌਰ ਵੱਲ ਤੋਰੇ ਗਏ। ਬਾਬਾ ਜੀ ਦੀ

ਸੁਪਤਨੀ ਤੇ ਉਹਨਾਂ ਦੇ ਤਿੰਨ ਵਰ੍ਹਿਆਂ ਦੇ ਪੁੱਤਰ ਸ੍ਰੀ ਅਜੈ ਸਿੰਘ ਨੂੰ ਵੀ ਫੜ ਲਿਆ ਗਿਆ। ਸ਼ਹੀਦ ਹੋਏ ਸਿੱਖਾਂ ਦੇ ਸੀਸ ਵੱਢ ਕੇ ਬਰਛਿਆਂ ਉੱਪਰ ਟੰਗੇ ਗਏ। ਇਹ ਵੀ ਲਾਹੌਰ ਪਹੁੰਚਾਏ ਗਏ।

ਲਾਹੌਰੋਂ ਉਹਨਾਂ ਨੂੰ ਦਿੱਲੀ ਵੱਲ ਲੈ ਤੁਰੇ। ਰਾਹ ਵਿੱਚੋਂ ਹੋਰ ਸਿੱਖ ਫੜ ਕੇ ਬਾਬਾ ਜੀ ਦੇ ਨਾਲ ਸਾਢੇ ਸੱਤ ਸੌ ਸਿੱਖ ਦਿੱਲੀ ਪਹੁੰਚਾਏ ਗਏ। ਉਹ ਉਥੇ ੨੯ ਫਰਵਰੀ ਸੰਨ ੧੭੧੬ ਨੂੰ ਪੁੱਜੇ। ਦਿੱਲੀ ਵਿੱਚ ਉਹਨਾਂ ਦਾ ਜਲੂਸ ਕੱਢਿਆ ਗਿਆ। ਜਲੂਸ ਦੇ ਅੱਗੇ ਵਾਂਸਾਂ ਉੱਪਰ ਟੰਗੇ ਹੋਏ ਦੋ ਹਜ਼ਾਰ ਸਿੰਘਾਂ ਦੇ ਸੀਸ ਸਨ। ਉਹਨਾਂ ਤੋਂ ਮਗਰੋਂ ਬਾਬਾ ਜੀ ਲੋਹੇ ਦੇ ਪਿੰਜ਼ਰੇ ਵਿੱਚ ਪਾਏ ਹੋਏ ਤੇ ਹਾਥੀ ਉੱਪਰ ਬਿਠਾਏ ਹੋਏ ਸਨ। ਇਹਨਾਂ ਦੇ ਮਗਰ ਦੋ-ਦੋ ਕਰ ਕੇ ਜੂੜੇ (ਨਰੜੇ) ਹੋਏ ਤੇ ਅਲਾਣੇ ਊਠਾਂ ਉੱਪਰ ਸੁੱਟੇ ਹੋਏ ਸਿੱਖ ਕੈਦੀ ਸਨ। ਬਾਜ਼ਾਰਾਂ ਦੇ ਦੋਹੀਂ-ਪਾਸੀਂ ਫ਼ੌਜਾਂ ਤੇ ਸ਼ਹਿਰੀਏ ਸਨ।

ਸਭ ਸਿੱਖ ਖੁਸ਼ ਸਨ। ਇਸ ਗੱਲ ਦੀ ਸ਼ਾਅਦੀ (ਗਵਾਹੀ) ਅੱਖੀਂ ਵੇਖ ਰਹੇ ਮੁਸਲਮਾਨ ਤੇ ਹੋਰ ਲਿਖਾਰੀਆਂ ਨੇ ਭਰੀ ਹੈ। ੫ ਮਾਰਚ ਸੰਨ ੧੭੧੬ ਨੂੰ ਇਹਨਾਂ ਦਾ ਕਤਲ ਸ਼ੁਰੂ ਹੋਇਆ। ਹਰ ਰੋਜ਼ ਸੌ ਸਿੰਘਾਂ ਨੂੰ ਕਤਲ ਕੀਤਾ ਜਾਂਦਾ ਸੀ। ਸਾਰੇ ਹੱਸ-ਹੱਸ ਕੇ ਮਰਦੇ ਸਨ। ਉਹਨਾਂ ਨੂੰ ਇਸਲਾਮ ਕਬੂਲ ਕਰ ਕੇ ਜਾਨਾਂ ਬਚਾਉਣ ਲਈ ਕਿਹਾ ਜਾਂਦਾ, ਪਰ ਇਕ ਸਿੰਘ ਨੇ ਵੀ ਧਰਮ ਨਾ ਛੱਡਿਆ। ਉਹਨਾਂ ਵਿੱਚ ਇਕ ਗੱਭਰੂ ਮੁੰਡਾ ਸੀ, ਜਿਸ ਦਾ ਸੱਜਰ ਵਿਆਹ ਹੋਇਆ ਸੀ। ਉਸ ਦੀ ਵਿਧਵਾ ਮਾਂ ਨੇ ਬਾਦਸ਼ਾਹ ਅੱਗੇ ਜਾ ਫਰਿਆਦ ਕੀਤੀ ਕਿ ਮੇਰਾ ਪੁੱਤਰ ਤਾਂ ਬਾਬਾ ਬੰਦਾ ਸਿੰਘ ਦੀ ਕੈਦ ਵਿੱਚ ਸੀ, ਉਹ ਸਿੱਖ ਨਹੀਂ। ਬਾਦਸ਼ਾਹ ਨੇ ਉਸ ਗੱਭਰੂ ਨੂੰ ਛੱਡ ਦੇਣ ਦਾ ਹੁਕਮ ਕੀਤਾ, ਪਰ ਗੱਭਰੂ ਨੇ ਕਿਹਾ, "ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਤਾਂ ਦਿਲ ਤੇ ਜਾਨ ਤੋਂ ਗੁਰੂ ਜੀ ਦਾ ਸਿੱਖ ਹਾਂ।" ਉਹ ਵੀ ਸ਼ਹੀਦ ਕੀਤਾ ਗਿਆ।

ਗੱਲ ਕੀ, ਸਾਰੇ ਸਿੱਖ ਇਸ ਤਰ੍ਹਾਂ ਹੱਸਦੇ-ਹੱਸਦੇ ਪੂਰਨ ਸਿੱਖੀ ਸਿਦਕ ਵਿੱਚ ਪੱਕੇ ਰਹਿ ਕੇ ਸ਼ਹੀਦ ਹੋਏ। ਬਾਬਾ ਜੀ ਤੇ ਉਹਨਾਂ ਦੇ ਕੁਝ ਸਾਥੀਆਂ ਨੂੰ ਹੋਰ ਤੰਗ ਕਰਨ ਵਾਸਤੇ ਤਿੰਨ ਕੁ ਮਹੀਨੇ ਹੋਰ ਜੀਉਂਦਿਆਂ ਰੱਖਿਆ ਗਿਆ। ਅੰਤ ਨੂੰ ੯ ਜੂਨ ਸੰਮਤ ੧੭੧੭ ਨੂੰ ਬਾਬਾ ਜੀ ਦੀ ਵਾਰੀ ਆਈ। ਉਹਨਾਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਉਹਨਾਂ ਦੇ ਨਾਂਹ ਕਰਨ 'ਤੇ

ਉਹਨਾਂ ਦੇ ਪੁੱਤਰ ਸ੍ਰੀ ਅਜੈ ਸਿੰਘ ਨੂੰ ਉਹਨਾਂ ਦੇ ਕੁੱਛੜ ਬਿਠਾਇਆ ਗਿਆ ਤੇ ਉਹਨਾਂ ਨੂੰ ਕਿਹਾ ਗਿਆ ਕਿ ਇਸ ਨੂੰ ਵੱਢ ਦਿਓ। ਉਹਨਾਂ ਦੇ ਇਨਕਾਰ ਕਰਨ 'ਤੇ ਜਲਾਦ ਨੇ ਬੱਚੇ ਨੂੰ ਵੱਢ ਕੇ ਉਸ ਦਾ ਤੜਫਦਾ ਦਿਲ ਕੱਢ ਕੇ ਬਾਬਾ ਜੀ ਦੇ ਮੂੰਹ ਵਿੱਚ ਤੁੰਨਿਆ। ਫਿਰ ਉਹਨਾਂ ਦੀਆਂ ਅੱਖਾਂ ਕੱਢੀਆਂ ਗਈਆਂ ਤੇ ਫਿਰ ਹੱਥ-ਪੈਰ ਵੱਢੇ ਗਏ। ਉਸ ਤੋਂ ਮਗਰੋਂ ਤੱਤੇ, ਲਾਲ ਜੰਬੂਰਾਂ ਨਾਲ ਆਪ ਦਾ ਮਾਸ ਨੋਚਿਆ ਗਿਆ। ਮਗਰੋਂ ਅੰਗ-ਅੰਗ ਕੱਟੇ ਗਏ। ਇਸ ਤਰ੍ਹਾਂ ਸੂਰਬੀਰ, ਤਿਆਗੀ, ਧਰਮ-ਵੀਰ, ਸ੍ਰੀ ਦਸਮੇਸ਼ ਜੀ ਦੇ ਸਿਦਕੀ 'ਬੰਦੇ' ਬੰਦਾ ਸਿੰਘ ਬਹਾਦਰ ਨੇ ਸ਼ਹੀਦੀ ਪ੍ਰਾਪਤ ਕੀਤੀ।

## ੪-੫ ਸ: ਸੁਬੇਗ ਸਿੰਘ ਤੇ ਸ਼ਾਹਬਾਜ ਸਿੰਘ ਜੀ

ਸ: ਸੁਬੇਗ ਸਿੰਘ ਜੀ ਪਿੰਡ ਜੰਬਰ ਜ਼ਿਲ੍ਹਾ ਲਾਹੌਰ ਦੇ ਵਸਨੀਕ ਸਨ। ਉਹ ਚੰਗੇ ਰਸੂਖ ਵਾਲੇ ਜ਼ਿਮੀਂਦਾਰ ਤੇ ਸਰਕਾਰੀ ਅਜਾਰੇਦਾਰ ਸਨ। ਉਹ ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਲਾਹੌਰ ਦਾ ਸੂਬਾ ਜ਼ਕਰੀਆ ਖ਼ਾਂ ਉਹਨਾਂ ਦੀ ਇੱਜ਼ਤ ਕਰਦਾ ਸੀ। ਉਹਨਾਂ ਦੇ ਕਈ ਕੰਮ ਸਵਾਰੇ ਸਨ ਅਤੇ ਕਈ ਮੌਕਿਆਂ 'ਤੇ ਉਸ ਦੀ ਕਦਰ ਯੋਗ ਸੇਵਾ ਸਹਾਇਤਾ ਕੀਤੀ ਸੀ। ਉਹਨਾਂ ਵਿੱਚੋਂ ਇਕ ਖਾਸ ਕਥਨਯੋਗ ਹੈ, ਜੋ ਇਸ ਪ੍ਰਕਾਰ ਹੈ :-

ਸੰਮਤ ੧੭੯੦ (ਸੰਨ ੧੭੩੩) ਵਿੱਚ ਜ਼ਕਰੀਆ ਖ਼ਾਂ ਨੇ ਦਿੱਲੀ ਦੇ ਬਾਦਸ਼ਾਹ ਨੂੰ ਲਿਖਿਆ—'ਸਿੱਖਾਂ ਉੱਪਰ ਵੱਧ ਤੋਂ ਵੱਧ ਸਖ਼ਤੀ ਕਰਕੇ ਵੇਖ ਲਈ ਹੈ, ਪਰ ਵਸ ਵਿੱਚ ਨਹੀਂ ਆਉਂਦੇ; ਇਹ ਮੁੱਕਦੇ ਵੀ ਨਹੀਂ ਅਤੇ ਆਪਣੇ ਕਾਰਿਆਂ ਤੋਂ ਰੁਕਦੇ ਤੇ ਹਟਦੇ ਵੀ ਨਹੀਂ। ਮੇਰੀ ਤਜਵੀਜ਼ ਹੈ ਕਿ ਇਹਨਾਂ ਨਾਲ ਨਰਮੀ (ਰਿਆਇਤ ਵਾਲਾ ਸਲੂਕ) ਕਰਕੇ ਵੇਖ ਲਈਏ। ਇਸ ਖਿਆਲ ਨਾਲ ਉਹਨਾਂ ਨੂੰ ਜਾਗੀਰ ਦਿੱਤੀ ਜਾਵੇ ਅਤੇ ਉਹਨਾਂ ਦੇ ਜਥੇਦਾਰ ਨੂੰ ਖਿਤਾਬ ਦਿੱਤਾ ਜਾਵੇ।' ਬਾਦਸ਼ਾਹ ਨੇ ਇਹ ਸਲਾਹ ਮੰਨ ਲਈ। ਜ਼ਕਰੀਆ ਖ਼ਾਂ ਨੇ ਸਰਦਾਰ ਸੁਬੇਗ ਸਿੰਘ ਜੀ ਨੂੰ ਆਪਣਾ ਵਕੀਲ ਬਣਾ ਕੇ ਭੇਜਿਆ ਤਾਂ ਜੋ ਖਾਲਸੇ ਨਾਲ ਗੱਲਬਾਤ ਤੇ ਸਮਝੌਤਾ ਕੀਤਾ ਜਾਵੇ। ਉਹ ਖਾਲਸੇ ਪਾਸ ਪੁੱਜੇ ਜੋ ਉਸ ਵੇਲੇ ਸ੍ਰੀ ਅਕਾਲ ਤਖ਼ਤ ਸਾਹਿਬ ਜੁੜਿਆ ਹੋਇਆ ਸੀ। ਜਦ ਉਹਨਾਂ ਨੇ ਇਕੱਠ ਵਿੱਚ ਸ਼ਾਮਲ ਹੋਣਾ ਚਾਹਿਆ, ਤਾਂ ਉਹਨਾਂ ਨੂੰ ਪਹਿਲਾਂ ਤਨਖਾਹ

ਲਾਈ ਗਈ, ਕਿਉਂਕਿ ਉਹ ਸਰਕਾਰ ਨੂੰ ਮਿਲਵਰਤਨ ਦੇ ਰਹੇ ਸਨ। ਫਿਰ ਉਹਨਾਂ ਨੇ ਸਰਕਾਰ ਵੱਲੋਂ ਨਵਾਬੀ ਦਿਆਲਪੁਰ, ਕੰਗਣਪੁਰ ਤੇ ਝਬਾਲ ਦੇ ਪਰਗਣਿਆਂ ਦੀ ਜਗੀਰ, ਜਿਸ ਦੀ ਆਮਦਨ ਇਕ ਲੱਖ ਰੁਪਿਆ ਸਾਲਾਨਾ ਸੀ ਅਤੇ ਕੀਮਤੀ ਖਿੱਲਤ (ਪੁਸ਼ਾਕ) ਖਾਲਸੇ ਅੱਗੇ ਪੇਸ਼ ਕੀਤੀ। ਪਹਿਲਾਂ ਤਾਂ ਖਾਲਸੇ ਨੇ ਨਾਂਹ ਕਰਨ ਦੀ ਧਾਰ ਲਈ, ਪਰ ਸਰਦਾਰ ਸੁਬੇਗ ਸਿੰਘ ਜੀ ਦੇ ਕਹਿਣ-ਕਹਾਉਣ ਅਤੇ ਜ਼ੋਰ ਦੇਣ ਉੱਤੇ ਪ੍ਰਵਾਨ ਕਰਨੀ ਮੰਨ ਲਈ। ਪਹਿਲਾਂ ਦੀਵਾਨ ਦਰਬਾਰਾ ਸਿੰਘ ਨੂੰ, ਜੋ ਸਿਰਕੱਢ ਜਥੇਦਾਰ ਸੀ, ਨਵਾਬੀ ਲੈਣ ਲਈ ਕਿਹਾ ਗਿਆ। ਉਸ ਨੇ ਨਾਂਹ ਕਰ ਦਿੱਤੀ ਤੇ ਕਿਹਾ–ਮੈਨੂੰ ਸਤਿਗੁਰਾਂ ਦਾ ਵਰ ਹੈ ਕਿ ਖਾਲਸਾ ਰਾਜ ਕਰੇਗਾ। ਅਸੀਂ ਆਪ ਰਾਜ ਜਿੱਤਾਂਗੇ। ਕਿਸੇ ਦੀ ਦਿੱਤੀ ਹੋਈ ਨਵਾਬੀ ਕਿਉਂ ਲਈਏ ? ਕਈਆਂ ਹੋਰਨਾਂ ਨੂੰ ਕਿਹਾ ਗਿਆ, ਪਰ ਕੋਈ ਨਵਾਬੀ ਤੇ ਲੱਖਾਂ ਰੁਪਏ ਦੀ ਜਾਗੀਰ ਲੈਣੀ ਨਾ ਮੰਨੇ। ਅਖੀਰ ਵਿੱਚ ਸਰਦਾਰ ਸੁਬੇਗ ਸਿੰਘ ਜੀ ਨੇ ਕਿਹਾ–"ਖਾਲਸਾ ਜੀ ! ਇਹ ਕਿਸੇ ਸੇਵਾਦਾਰ ਨੂੰ ਬਖਸ਼ ਦਿਓ, ਮੋੜੋ ਨਾ।" ਉਸ ਵੇਲੇ ਸਰਦਾਰ ਕਪੂਰ ਸਿੰਘ 'ਫੈਜ਼ਲਪੁਰੀਆ' ਸੰਗਤਾਂ ਨੂੰ ਪੱਖਾ ਝੱਲ ਰਿਹਾ ਸੀ। ਉਹ ਖਾਲਸੇ ਦੇ ਤਬੇਲਿਆਂ ਦੀ ਲਿੱਦ ਹੂੰਝਣ ਦੀ ਅਤੇ ਘੋੜਿਆਂ ਦੇ ਦਾਣੇ-ਪਾਣੀ ਤੇ ਪੱਠੇ-ਦੱਥੇ ਦੀ ਸੇਵਾ ਕਰਦਾ ਹੁੰਦਾ ਸੀ। ਨਵਾਬੀ ਤੇ ਜਾਗੀਰ ਉਸ ਨੂੰ ਦਿੱਤੀ ਗਈ। ਉਸ ਨੇ ਕਿਹਾ–'ਜੀਅ ਤਾਂ ਮੇਰਾ ਵੀ ਨਹੀਂ ਕਰਦਾ ਪਰ ਜੇ ਖਾਲਸਾ ਬਖਸ਼ਿਸ਼ ਕਰਦਾ ਹੈ, ਤਾਂ ਹਾਜ਼ਰ ਹਾਂ ਪਰ ਪਹਿਲਾਂ ਇਸ ਸਨਦ ਤੇ ਲਿਖਤ ਨੂੰ ਪੰਜ ਸਿੰਘ ਚਰਨ ਲਾ ਲੈਣ।

ਸਰਦਾਰ ਸੁਬੇਗ ਸਿੰਘ ਦਾ ਇਕ ਪੁੱਤਰ ਸੀ, ਜਿਸ ਦਾ ਨਾਂ ਸ਼ਾਹਬਾਜ ਸਿੰਘ ਸੀ। ਉਹ ਬੜਾ ਸੋਹਣਾ, ਜਵਾਨ ਤੇ ਹੋਣਹਾਰ ਗੱਭਰੂ ਸੀ। ਉਹ ਇਕ ਮਦਰੱਸੇ ਵਿੱਚ ਕਾਜ਼ੀ ਪਾਸੋਂ ਫ਼ਾਰਸੀ ਪੜ੍ਹਿਆ ਕਰਦਾ ਸੀ। ਕਾਜ਼ੀ ਨੇ ਉਸ ਦੀ ਸਮਝ, ਲਿਆਕਤ ਤੇ ਡੀਲ-ਡੌਲ ਵੇਖ ਕੇ ਉਸ ਨੂੰ ਮੁਸਲਮਾਨ ਬਨਾਉਣਾ ਚਾਹਿਆ। ਲੜਕੇ ਨੇ ਨਾਂਹ ਕਰ ਦਿੱਤੀ। ਕਾਜ਼ੀ ਨੇ ਲਾਹੌਰ ਸ਼ਿਕਾਇਤ ਕਰ ਭੇਜੀ ਕਿ ਸ਼ਾਹਬਾਜ ਸਿੰਘ ਨੇ ਦੀਨ ਇਸਲਾਮ ਦੀ ਨਿਰਾਦਰੀ ਕੀਤੀ ਹੈ ਤੇ ਹਜ਼ਰਤ ਸਾਹਿਬ ਦੇ ਵਿਰੁੱਧ ਨਾ-ਵਾਜ਼ਿਬ ਲਫ਼ਜ਼ ਕਹੇ ਹਨ। ਇਸ ਝੂਠੇ ਦੋਸ਼ ਦੇ ਆਧਾਰ 'ਤੇ ਸ਼ਾਹਬਾਜ ਸਿੰਘ ਨੂੰ ਗ੍ਰਿਫਤਾਰ ਕਰਕੇ ਲਾਹੌਰ ਹਾਜ਼ਰ ਕੀਤਾ

ਗਿਆ।

ਪੁੱਤ ਦੇ ਨਾਲ ਹੀ ਪਿਉ (ਸਰਦਾਰ ਸੁਬੇਗ ਸਿੰਘ ਜੀ) ਨੂੰ ਵੀ ਗ੍ਰਿਫਤਾਰ ਕੀਤਾ ਗਿਆ। ਮਜ਼੍ਹਬੀ ਪਾਗਲਪੁਣੇ ਦੀ ਅੱਗ ਨੇ ਜ਼ਕਰੀਆ ਖਾਂ ਨੇ ਉਹਨਾਂ ਦੀ ਪਿਛਲੀ ਸੇਵਾ, ਸਹਾਇਤਾ ਸਭ ਭੁਲਾ ਦਿੱਤੀ। ਉਹਨਾਂ ਵਿਰੁੱਧ ਦੋਸ਼ ਉਹ ਸੀ ਕਿ ਇਹ ਸਰਕਾਰ ਦਾ ਵੈਰੀ ਹੈ।

ਇਨ੍ਹਾਂ ਦੋਹਾਂ ਦੇ ਫੜੇ ਜਾਣ ਮਗਰੋਂ ਛੇਤੀ ਹੀ ਸੰਨ ੧੭੪੫ ਵਿੱਚ ਜ਼ਕਰੀਆ ਖ਼ਾਂ ਮਰ ਗਿਆ। ਉਹਨਾਂ ਦੋਹਾਂ ਨੂੰ ਕੁਝ ਚਿਰ ਕੁਝ ਨਾ ਕਿਹਾ ਗਿਆ। ਜ਼ਕਰੀਆ ਖ਼ਾਂ ਦਾ ਪੁੱਤਰ, ਯਹੀਆ ਖ਼ਾਂ ਪਿਉ ਨਾਲੋਂ ਵੀ ਵਧੇਰੇ ਕੱਟੜ ਸੀ। ਉਸ ਨੇ ਸਰਦਾਰ ਸੁਬੇਗ ਸਿੰਘ ਹੋਰਾਂ ਦੇ ਮਾਮਲੇ ਨੂੰ ਹੱਥ ਪਾਇਆ ਤੇ ਤੋੜ ਤੀਕ ਪੁਚਾਇਆ।

ਸਰਦਾਰ ਸੁਬੇਗ ਸਿੰਘ ਨੂੰ ਕਿਹਾ ਗਿਆ ਕਿ ਮੁਸਲਮਾਨ ਹੋ ਜਾਓ, ਨਹੀਂ ਤਾਂ ਮਾਰੇ ਜਾਓਗੇ। ਉਨ੍ਹਾਂ ਨੇ ਧਰਮ ਛੱਡਣੋਂ ਨਾਹ ਕਰ ਦਿੱਤੀ। ਉਹਨਾਂ ਨੂੰ ਚਰਖੜੀ ਉੱਤੇ ਚਾੜ੍ਹਿਆ ਗਿਆ ਤੇ ਚਰਖੜੀ ਨੂੰ ਗੇੜਿਆ ਗਿਆ। ਅੱਤ ਦਾ ਦੁੱਖ ਹੋਇਆ, ਪਰ ਸ: ਸੁਬੇਗ ਸਿੰਘ ਨੇ ਸਿਦਕ ਨਾ ਹਾਰਿਆ। ਫਿਰ ਉਹਨਾਂ ਦੇ ਪੁੱਤਰ ਸ: ਸ਼ਾਹਬਾਜ਼ ਸਿੰਘ ਨੂੰ ਉਹਨਾਂ ਦੇ ਰੂਬਰੂ ਚਰਖੜੀ ਉੱਤੇ ਚਾੜ੍ਹਿਆ ਗਿਆ ਤੇ ਚਰਖੜੀ ਨੂੰ ਗੇੜਿਆ ਗਿਆ। ਦੋਵੇਂ ਚਰਖੜੀਆਂ ਚਲਦੀਆਂ ਗਈਆਂ। ਗੁਰੂ ਦੇ ਸਿੱਖ ਕਸ਼ਟ ਝੱਲਦੇ ਤੇ ਅਕਾਲ-ਅਕਾਲ ਕਹਿੰਦੇ ਰਹੇ। ਕੁਝ ਚਿਰ ਮਗਰੋਂ ਚਰਖੜੀਆਂ ਖਲਿਹਾਰ ਕੇ ਉਹਨਾਂ ਪਾਸੋਂ ਪੁੱਛਿਆ ਜਾਂਦਾ ਸੀ, ਕਿ "ਕੀ ਤੁਸੀਂ ਇਸਲਾਮ ਕਬੂਲ ਕਰਨ ਨੂੰ ਤਿਆਰ ਹੋ?" ਉਹ ਦੋਵੇਂ 'ਨਹੀਂ' ਕਹਿੰਦੇ ਰਹੇ। ਚੋਖਾ ਚਿਰ ਇਉਂ ਹੁੰਦਾ ਰਿਹਾ। ਸ: ਸ਼ਾਹਬਾਜ਼ ਸਿੰਘ ਦੀ 'ਅਕਾਲ' ਦੀ ਆਵਾਜ਼ ਜ਼ਰਾ ਮੱਧਮ ਪੈ ਗਈ। ਉਸ ਮਗਰੋਂ ਜਦ ਉਸ ਨੂੰ ਮੁਸਲਮਾਨ ਬਣਨ ਬਾਰੇ ਪੁੱਛਿਆ ਗਿਆ, ਤਾਂ ਉਸ ਨੇ 'ਹਾਂ' ਵੱਜੋਂ ਧੌਣ ਨਿਵਾ ਦਿੱਤੀ। ਸ: ਸੁਬੇਗ ਸਿੰਘ ਨੇ ਝੱਟ ਉਸ ਦੀਆਂ ਅੱਖੀਆਂ ਵਿੱਚ ਅੱਖੀਆਂ ਮਿਲਾ ਕੇ ਕਿਹਾ–'ਪੁੱਤਰਾ! ਅਕਾਲ!' ਇਸ ਨਾਲ ਸ: ਸ਼ਾਹਬਾਜ਼ ਸਿੰਘ ਫਿਰ ਸੰਭਲ ਗਿਆ ਤੇ ਗੱਜ ਕੇ 'ਅਕਾਲ-ਅਕਾਲ' ਕਰਨ ਲੱਗ ਪਿਆ। ਚਰਖੜੀਆਂ ਦੁਆਲੇ ਤਿੱਖੀਆਂ ਛੁਰੀਆਂ ਲੱਗੀਆਂ ਹੋਈਆਂ ਸਨ। ਉਹ ਗਿੜਦੀਆਂ ਗਈਆਂ 'ਅਕਾਲ-ਅਕਾਲ' ਦੀਆਂ ਆਵਾਜ਼ਾਂ ਸਹਿਜੇ-ਸਹਿਜੇ

ਬੰਦ ਹੋ ਗਈਆਂ। ਦੋਵੇਂ ਪਿਉ-ਪੁੱਤਰ ਸ੍ਰੀ ਕਲਗੀਧਰ ਪਿਤਾ ਜੀ ਦੀ ਗੋਦ ਵਿੱਚ ਜਾ ਬਿਰਾਜੇ। ਇਹ ਸਾਕਾ ਸੰਮਤ ੧੮੦੨ (ਸੰਨ ੧੭੪੫) ਦਾ ਹੈ।

## ੬. ਭਾਈ ਤਾਰੂ ਸਿੰਘ ਜੀ

ਭਾਈ ਤਾਰੂ ਸਿੰਘ ਜੀ ਪਿੰਡ ਪੂਲ੍ਹਾ ਜ਼ਿਲ੍ਹਾ ਲਾਹੌਰ ਦੇ ਵਸਨੀਕ ਸਨ। ਆਪ ਬੜੇ ਉੱਚੇ-ਸੁੱਚੇ ਧਰਮੀ ਬੰਦੇ ਸਨ। ਨਾਮ ਜਪਣਾ, ਕਿਰਤ ਕਰਨੀ, ਵੰਡ ਕੇ ਛਕਣਾ ਉਹਨਾਂ ਦਾ ਨੇਮ ਸੀ। ਆਪ ਖੇਤੀ ਬਾੜੀ ਦਾ ਕੰਮ ਕਰਦੇ ਸਨ। ਉਹਨਾਂ ਦੀ ਮਾਤਾ ਤੇ ਭੈਣ ਪੀਹਣ-ਪਕਾਉਣ ਦਾ ਕੰਮ ਕਰਦੀਆਂ ਸਨ। ਉਨ੍ਹੀਂ ਦਿਨੀਂ ਸਿੱਖਾਂ ਉੱਤੇ ਅੱਤ ਦੀ ਸਖ਼ਤੀ ਹੋ ਰਹੀ ਸੀ, ਜਿਸ ਕਰਕੇ ਅਨੇਕਾਂ ਸਿੱਖ ਜੰਗਲਾਂ ਵਿੱਚ ਚਲੇ ਗਏ। ਭਾਈ ਤਾਰੂ ਸਿੰਘ ਜੀ ਦਾ ਨੇਮ ਸੀ ਕਿ ਘਰੋਂ ਰੋਟੀਆਂ ਪਕਵਾ ਕੇ ਰਾਤੀਂ ਜੰਗਲਾਂ ਵਿੱਚ ਖਾਲਸੇ ਨੂੰ ਜਾ ਛਕਾਉਂਦੇ। ਜੰਡਿਆਲੇ ਦੇ ਨਿਰੰਜਨੀਏ ਮਹੰਤ ਹਰਭਗਤ ਨੇ ਜ਼ਕਰੀਆ ਖ਼ਾਂ, ਸੂਬਾ ਲਾਹੌਰ ਪਾਸ ਜਾ ਚੁਗਲੀ ਕੀਤੀ ਕਿ ਭਾਈ ਤਾਰੂ ਸਿੰਘ ਹਕੂਮਤ ਦੇ ਵਿਰੋਧੀ ਸਿੰਘਾਂ ਨੂੰ ਰੋਟੀਆਂ ਖੁਆਉਂਦਾ ਤੇ ਸਹਾਇਤਾ ਦੇਂਦਾ ਹੈ। ਸੂਬੇ ਨੇ ਉਸੇ ਵੇਲੇ ਭਾਈ ਤਾਰੂ ਸਿੰਘ ਨੂੰ ਫੜ ਕੇ ਲਿਆਉਣ ਦਾ ਹੁਕਮ ਦੇ ਦਿੱਤਾ।

ਅਹਿਦੀਏ ਨੇ ਪੂਲ੍ਹੇ ਪਿੰਡ ਪਹੁੰਚ ਕੇ ਭਾਈ ਤਾਰੂ ਸਿੰਘ ਜੀ ਤੇ ਉਹਨਾਂ ਦੀ ਭੈਣ ਨੂੰ ਗ੍ਰਿਫਤਾਰ ਕਰ ਲਿਆ। ਪਿੰਡ ਵਾਲਿਆਂ ਨੇ ਅਹਿਦੀਏ ਨੂੰ ਵੱਢੀ ਦੇ ਕੇ ਬੀਬੀ ਨੂੰ ਛੁਡਾ ਲਿਆ। ਭਾਈ ਸਾਹਿਬ ਨੂੰ ਫੜ ਕੇ ਲਾਹੌਰ ਪਹੁੰਚਾਇਆ ਤੇ ਕੈਦ ਕੀਤਾ ਗਿਆ। ਉਥੇ ਉਹਨਾਂ ਨੂੰ ਬਹੁਤ ਲਾਲਚ ਤੇ ਡਰਾਵੇ ਦਿੱਤੇ ਗਏ ਤੇ ਮੁਸਲਮਾਨ ਬਣਨ ਲਈ ਜ਼ੋਰ ਲਾਇਆ ਗਿਆ, ਪਰ ਭਾਈ ਸਾਹਿਬ ਨੇ ਕਿਹਾ–'**ਜੇ ਤ੍ਰਿਲੋਕੀ ਦਾ ਰਾਜ ਵੀ ਮਿਲੇ, ਸਵਰਗ ਦੀਆਂ ਅਪੱਛਰਾਂ ਸੇਵਾ ਲਈ ਮਿਲਣ, ਦੁਨੀਆਂ ਦੇ ਖਜ਼ਾਨੇ ਮੇਰੇ ਹਵਾਲੇ ਹੋਣ ਤਾਂ ਵੀ ਮੈਂ ਸਿੱਖੀ ਤਿਆਗਣ ਨੂੰ ਤਿਆਰ ਨਹੀਂ; ਇਹ ਅਮੋਲਕ ਸ਼ੈਅ ਹੈ।**'

ਜਦ ਉਹ ਕਿਸੇ ਤਰ੍ਹਾਂ ਵੀ ਧਰਮ ਛੱਡ ਕੇ ਜੀਊਣਾ ਨਾ ਮੰਨੇ ਤਾਂ ਉਹਨਾਂ ਨੂੰ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ। ਦਿੱਲੀ ਦਰਵਾਜ਼ੇ ਤੋਂ ਬਾਹਰ ਨਖਾਸ ਚੌਂਕ ਵਿੱਚ ਉਹਨਾਂ ਦੀ ਖੋਪਰੀ, ਕੇਸਾਂ ਸਮੇਤ ਰੰਬਿਆਂ ਨਾਲ ਲਾਹੀ ਗਈ। ਆਪ ਸ਼ਾਂਤ ਬੈਠੇ ਜਪੁ ਜੀ ਸਾਹਿਬ ਦਾ ਪਾਠ ਕਰਦੇ ਅਤੇ ਵਾਹਿਗੁਰੂ ਦਾ ਨਾਮ

ਜਪਦੇ ਰਹੇ। ਕਸ਼ਟਾਂ ਮਗਰੋਂ ਆਪ ਦੀ ਪਵਿੱਤਰ ਬਲਵਾਨ ਆਤਮਾ ਸੱਚ-ਖੰਡ ਪਿਤਾ ਪ੍ਰਮਾਤਮਾ ਪਾਸ ਜਾ ਪੁੱਜੀ।

ਇਹ ਸਾਕਾ ੧ ਸਾਵਣ ਸੰਮਤ ੧੮੦੨ (੧ ਜੁਲਾਈ ਸੰਨ ੧੭੪੫) ਦਾ ਹੈ। ਉਸੇ ਦਿਨ ਹੀ ਕੁਝ ਚਿਰ ਪਹਿਲਾਂ ਜ਼ਕਰੀਆ ਖ਼ਾਂ ਆਪਣੇ ਕੀਤੇ ਪਾਪਾਂ ਦਾ ਫਲ ਭੋਗਣ ਲਈ ਅਗਲੇ ਜਹਾਨ ਨੂੰ ਤੁਰ ਪਿਆ।



ਪਰਚਾ ਤੀਜਾ ਗੁਰਮਤਿ ਤੇ ਰਹਿਤ ਮਰਯਾਦਾ ਅੰਕ ੧੦੦

**ਸਿੱਖ ਰਹਿਤ ਦਾ ਗਿਆਨ–**

ਨਾਮ-ਪੰਜ ਪਿਆਰੇ ਅਤੇ ਚਾਰ ਸਾਹਿਬਜ਼ਾਦੇ, ਪੰਜ ਕਕਾਰ, ਚਾਰ ਕਵਿਤਾਵਾਂ, ਪਤਿਤ ਕੌਣ ਹੁੰਦਾ ਹੈ ? ਅਰਦਾਸ ਅੰਕ ੧੦੦

# ਪੰਜ ਪਿਆਰਿਆਂ ਦੀ ਚੋਣ

ਸੰਮਤ ੧੭੫੬ ਦੀ ਵੈਸਾਖੀ (ਸੰਨ ੧੬੯੯) ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਕੀਤੀ। ਕੁਝ ਚਿਰ ਪਹਿਲਾਂ ਆਪ ਨੇ ਸਭ ਥਾਈਂ ਸੰਗਤਾਂ ਦੇ ਨਾਂ ਹੁਕਮਨਾਮੇ ਭੇਜੇ ਸਨ ਕਿ ਐਤਕੀਂ ਵੈਸਾਖੀ ਦੇ ਸਾਲਾਨਾ ਜੋੜ-ਮੇਲੇ ਉੱਤੇ ਵੱਧ ਤੋਂ ਵੱਧ ਇਕੱਠ ਹੋਵੇ। ਹੁਕਮ ਮੰਨ ਕੇ ਸੰਗਤਾਂ ਹੁਮ-ਹੁਮਾ ਕੇ ਪੁੱਜੀਆਂ। ਵੈਸਾਖੀ ਵਾਲੇ ਦਿਨ ਕੇਸਗੜ੍ਹ ਵਾਲੀ ਥਾਂ 'ਤੇ ਦੀਵਾਨ ਸਜਿਆ। ਤੰਬੂ ਤੇ ਕਨਾਤਾਂ ਲੱਗੀਆਂ ਹੋਈਆਂ ਸਨ। ਕੀਰਤਨ ਹੋ ਰਿਹਾ ਸੀ। ਸ੍ਰੀ ਦਸਮੇਸ਼ ਜੀ ਕਿਸੇ ਖਾਸ ਰੰਗ ਤੇ ਮੌਜ ਵਿੱਚ ਜਾਪਦੇ ਸਨ। ਕੀਰਤਨ ਦਾ ਭੋਗ ਪਿਆ ਤਾਂ ਸ੍ਰੀ ਕਲਗੀਧਰ ਜੀ ਖੜ੍ਹੇ ਹੋ ਗਏ। ਆਪ ਨੇ ਕਿਰਪਾਨ ਸੂਤ ਲਈ ਅਤੇ ਜੋਸ਼ ਭਰੀਆਂ ਲਾਲ ਅੱਖੀਆਂ ਨਾਲ ਸੰਗਤਾਂ ਵੱਲ ਤੱਕ ਕੇ ਕਹਿਣ ਲੱਗੇ -'ਇਕ ਸੀਸ ਦੀ ਲੋੜ ਹੈ। ਇਹ ਕਿਰਪਾਨ ਸਿੱਖ ਦਾ ਲਹੂ ਚੱਟਣਾ ਚਾਹੁੰਦੀ ਹੈ। ਕੋਈ ਨਿੱਤਰੇਗਾ ?'

ਇਹ ਗੱਲ ਸੁਣ ਕੇ ਸਾਰੀ ਸੰਗਤ ਦੇ ਹੇਠਲੇ ਸਾਹ ਹੇਠ ਤੇ ਉਤਲੇ ਸਾਹ ਉੱਤੇ ਰਹਿ ਗਏ। ਚੁੱਪ ਵਰਤ ਗਈ। ਗੁਰੂ ਜੀ ਨੇ ਫਿਰ ਸੀਸ ਦੀ ਮੰਗ ਕੀਤੀ। ਫਿਰ ਵੀ ਕੋਈ ਨਾ ਉਠਿਆ। ਗੁਰੂ ਜੀ ਨੇ ਤੀਜੀ ਵੇਰ ਕਿਹਾ–'ਸੀਸ ਦੀ ਲੋੜ ਹੈ, ਕੋਈ ਨਿੱਤਰੇਗਾ ?' ਇਸ ਵੇਰ ਭਾਈ ਦਇਆ ਰਾਮ ਜੀ

ਲਾਹੌਰ ਦੇ ਖੱਤਰੀ ਉੱਠੇ ਅਤੇ ਉਹਨਾਂ ਨੇ ਆਪਣਾ ਸੀਸ ਪੇਸ਼ ਕੀਤਾ। ਗੁਰੂ ਜੀ ਉਹਨਾਂ ਨੂੰ ਬਾਹੋਂ ਫੜ ਧੂਹ ਕੇ ਪਾਸ ਦੇ ਤੰਬੂ ਵਿੱਚ ਲੈ ਗਏ। ਅੰਦਰੋਂ ਤਲਵਾਰ ਵੱਜਣ ਦੀ ਤੇ ਧੜ ਦੇ ਡਿੱਗਣ ਦੀ ਆਵਾਜ਼ ਆਈ ਤੇ ਲਹੂ ਤੰਬੂ ਤੋਂ ਬਾਹਰ ਵਗ ਤੁਰਿਆ। ਸੱਜਰੇ ਲਹੂ ਨਾਲ ਰੰਗੀ ਹੋਈ ਤਲਵਾਰ ਸਿਰੋਂ ਉਤਾਂਹ ਹਿਲਾਉਂਦੇ ਗੁਰੂ ਜੀ ਤੰਬੂਓਂ ਬਾਹਰ ਆਏ ਅਤੇ ਇਕ ਹੋਰ ਸੀਸ ਦੀ ਮੰਗ ਕੀਤੀ। ਇਹ ਸੁਣ ਕੇ ਭਾਈ ਧਰਮ ਦਾਸ ਦਿੱਲੀ ਦਾ ਜੱਟ ਉੱਠਿਆ ਤੇ ਉਸ ਨੇ ਆਪਣਾ ਸੀਸ ਪੇਸ਼ ਕੀਤਾ। ਗੁਰੂ ਜੀ ਉਸ ਨੂੰ ਵੀ ਬਾਹੋਂ ਫੜ, ਧੂਹ ਕੇ ਅੰਦਰ ਲੈ ਗਏ। ਅੰਦਰੋਂ ਫਿਰ ਤਲਵਾਰ ਦੀ ਸੱਟ ਤੇ ਬੇਜਾਨ ਧੜ ਦੇ ਡਿੱਗਣ ਦੀ ਆਵਾਜ਼ ਆਈ ਤੇ ਲਹੂ ਦੀ ਧਾਰ ਹੋਰ ਵਧੇਰੀ ਨਿਕਲੀ।

ਗੁਰੂ ਜੀ ਫਿਰ ਤੰਬੂਓਂ ਬਾਹਰ ਆਏ ਤੇ ਤੀਜੇ ਸੀਸ ਲਈ ਮੰਗ ਕੀਤੀ। ਸੰਗਤਾਂ ਭੈ-ਭੀਤ ਹੋ ਗਈਆਂ। ਬਹੁਤ ਸਾਰੇ ਸਿੱਖ ਖਿਸਕਣ ਲੱਗ ਪਏ। ਕਈਆਂ ਨੇ ਮਾਤਾ ਗੁਜਰੀ ਜੀ ਪਾਸ ਸ਼ਿਕਾਇਤ ਕੀਤੀ। ਗੁਰੂ ਜੀ ਨੇ ਫਿਰ ਸੀਸ ਦੀ ਮੰਗ ਕੀਤੀ। ਭਾਈ ਮੋਹਕਮ ਚੰਦ ਦਵਾਰਕਾ ਦੇ ਛੀਂਬੇ ਨੇ ਸੀਸ ਭੇਟ ਕੀਤਾ। ਉਸ ਨੂੰ ਵੀ ਗੁਰੂ ਜੀ ਧੂਹ ਕੇ ਤੰਬੂ ਦੇ ਅੰਦਰ ਲੈ ਗਏ। ਅੱਗੇ ਵਾਂਗ ਹੀ ਤਲਵਾਰ ਵੱਜਣ ਦੀ, ਧੜ ਡਿੱਗਣ ਦੀ ਆਵਾਜ਼ ਆਈ ਤੇ ਲਹੂ ਦਾ ਪਰਨਾਲਾ ਤੰਬੂਓਂ ਬਾਹਰ ਵਗ ਤੁਰਿਆ।

ਗੁਰੂ ਜੀ ਫਿਰ ਤੰਬੂਓਂ ਬਾਹਰ ਆਏ ਤੇ ਉਹਨਾਂ ਚੌਥੇ ਸੀਸ ਦੀ ਮੰਗ ਕੀਤੀ। ਇਸ ਵੇਰ ਭਾਈ ਸਾਹਿਬ ਚੰਦ ਬਿਦਰ ਸ਼ਹਿਰ ਦੇ ਨਾਈ ਸਿੱਖ ਨੇ ਸੀਸ ਭੇਟ ਕੀਤਾ, ਉਸ ਨਾਲ ਵੀ ਉਹੋ ਵਾਪਰੀ ਜੋ ਪਹਿਲੇ ਤਿੰਨਾਂ ਨਾਲ ਬੀਤੀ ਸੀ। ਗੁਰੂ ਜੀ ਨੇ ਪੰਜਵੇਂ ਸਿਰ ਦੀ ਮੰਗ ਕੀਤੀ ਤਾਂ ਭਾਈ ਹਿੰਮਤ ਰਾਇ ਜੀ ਦਵਾਰਕਾ ਦੇ ਝੀਊਰ ਨੇ ਸੀਸ ਭੇਟ ਕੀਤਾ। ਗੁਰੂ ਜੀ ਉਸ ਨੂੰ ਵੀ ਅੰਦਰ ਧੂਹ ਕੇ ਲੈ ਗਏ ਤੇ ਉਜੇਹੀ ਹੀ ਆਵਾਜ਼ ਆਈ, ਜਿਵੇਂ ਚਾਰ ਵੇਰ ਪਹਿਲਾਂ ਆ ਚੁੱਕੀ ਸੀ ਤੇ ਲਹੂ ਬਾਹਰ ਨੂੰ ਵਗਿਆ।

ਗੁਰੂ ਜੀ ਕੁਝ ਚਿਰ ਤੰਬੂ ਦੇ ਅੰਦਰ ਰਹੇ, ਫਿਰ ਖੁਸ਼ੀ ਨਾਲ ਖਿੜੇ ਮੱਥੇ ਤੇ ਬੀਰ-ਰਸ ਨਾਲ ਭਰਪੂਰ ਬਾਹਰ ਨਿਕਲੇ। ਆਪ ਦੇ ਮਗਰ ਨਵੇਂ ਤੇ ਸ਼ਾਨਦਾਰ ਪੁਸ਼ਾਕੇ ਪਹਿਨੇ ਉਹ ਪੰਜੇ ਗੁਰੂ ਕੇ ਲਾਲ ਸਨ, ਜਿਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਭੇਟ ਕਰ ਦਿੱਤੇ ਸਨ। ਗੁਰੂ ਜੀ ਨੇ ਕਿਹਾ--'ਇਹ ਪੰਜ ਪਿਆਰੇ ਹਨ।'

ਫਿਰ ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ ਤੇ ਇਹਨਾਂ ਪੰਜਾਂ ਨੂੰ ਛਕਾਇਆ। ਉਹ ਹੁਣ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਮੁਹਕਮ ਸਿੰਘ ਜੀ, ਭਾਈ ਸਾਹਿਬ ਸਿੰਘ ਜੀ ਤੇ ਭਾਈ ਹਿੰਮਤ ਸਿੰਘ ਜੀ ਬਣ ਗਏ। ਭਾਈ ਦਇਆ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਦਾ ਜਥੇਦਾਰ ਥਾਪਿਆ। ਫਿਰ ਗੁਰੂ ਜੀ ਨੇ ਉਹਨਾਂ ਪਾਸੋਂ ਆਪ ਅੰਮ੍ਰਿਤ ਛਕਿਆ ਅਤੇ ਆਪਣਾ ਨਾਂ (ਸ੍ਰੀ ਗੁਰੂ) ਗੋਬਿੰਦ ਰਾਏ ਤੋਂ (ਸ੍ਰੀ ਗੁਰੂ) ਗੋਬਿੰਦ ਸਿੰਘ ਰੱਖਿਆ।

ਸ੍ਰੀ ਦਸਮੇਸ਼ ਜੀ ਨੇ ਆਗਿਆ ਕੀਤੀ ਕਿ ਦੀਵਾਨ ਵਿੱਚ ਜੋ ਪ੍ਰਸ਼ਾਦ ਵਰਤੇ, ਉਹ ਸਭ ਸਿੱਖਾਂ ਤੋਂ ਪਹਿਲਾਂ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਦਿੱਤਾ ਜਾਵੇ। ਇਸੇ ਆਗਿਆ ਨੂੰ ਮੁੱਖ ਰੱਖ ਕੇ ਪੰਥ ਨੇ ਇਹ ਮਰਯਾਦਾ ਬੰਨ੍ਹੀ ਕਿ ਜਦ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ ਤਾਂ ਪਹਿਲਾਂ ਪੰਜਾਂ ਪਿਆਰਿਆਂ ਦਾ ਛਾਂਦਾ ਕੱਢ ਕੇ ਦੀਵਾਨ ਵਿੱਚ ਬਿਰਾਜੇ ਪੰਜਾਂ ਤਿਆਰ-ਬਰ-ਤਿਆਰ (ਸਿੱਖੀ ਰਹਿਤ ਦੇ ਪੱਕੇ) ਅੰਮ੍ਰਿਤਧਾਰੀ ਸਿੰਘਾਂ ਨੂੰ ਦਿੱਤਾ ਜਾਵੇ, ਫਿਰ ਸੰਗਤ ਵਿੱਚ ਵਰਤਾਇਆ ਜਾਵੇ।

ਫਿਰ ਪੰਥ ਨੇ ਫੈਸਲਾ ਕੀਤਾ ਕਿ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਗੁਰੂ ਸਾਹਿਬ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਮਗਰੋਂ ਅਰਦਾਸ ਵਿੱਚ ਯਾਦ ਕੀਤਾ ਜਾਇਆ ਕਰੇ। ਇਹਨਾਂ ਪੰਜਾਂ ਪਿਆਰਿਆਂ ਦੇ ਸੰਖੇਪ ਹਾਲ ਅੱਗੇ ਦਿੱਤੇ ਜਾਂਦੇ ਹਨ :-

## ੧. ਭਾਈ ਦਇਆ ਸਿੰਘ ਜੀ

ਇਹਨਾਂ ਦਾ ਜਨਮ ਲਾਹੌਰ ਨਿਵਾਸੀ ਸ੍ਰੀ ਸੁੱਧੇ ਖਤੱਰੀ ਦੇ ਘਰ ਮਾਤਾ ਦਿਆਲੀ ਦੀ ਕੁੱਖੋਂ ਸੰਮਤ ੧੭੨੬ ਵਿੱਚ ਹੋਇਆ। ਜਦ ੧੭੫੬ ਦੀ ਵੈਸਾਖੀ ਵਾਲੇ ਦਿਨ ਗੁਰੂ ਜੀ ਨੇ ਸਿੱਖ ਦੇ ਸੀਸ ਦੀ ਮੰਗ ਕੀਤੀ ਤਾਂ ਸਭ ਤੋਂ ਪਹਿਲਾਂ ਇਹ ਨਿੱਤਰੇ। ਫਿਰ ਗੁਰੂ ਜੀ ਪਾਸੋਂ ਅੰਮ੍ਰਿਤ ਛਕ ਕੇ ਇਹ ਭਾਈ ਦਇਆ ਰਾਮ ਤੋਂ ਦਇਆ ਸਿੰਘ ਬਣੇ ਤੇ ਪੰਜਾਂ ਪਿਆਰਿਆਂ ਦੇ ਜਥੇਦਾਰ ਥਾਪੇ ਗਏ।

ਅੰਮ੍ਰਿਤ ਛਕ ਕੇ ਇਹ ਹਰ ਸਮੇਂ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿੱਚ ਰਹੇ ਅਤੇ ਧਰਮ ਯੁੱਧਾਂ ਵਿੱਚ ਜੂਝਦੇ ਰਹੇ। ਜਦੋਂ ਸ੍ਰੀ ਦਸਮੇਸ਼ ਜੀ ਚਮਕੌਰ

ਸਾਹਿਬੋਂ ਜਾਣ ਲੱਗੇ, ਤਾਂ ਪੰਜਾਂ ਪਿਆਰਿਆਂ ਨੇ ਇਨ੍ਹਾਂ ਦੀ ਡਿਊਟੀ ਵੀ ਗੁਰੂ ਜੀ ਦੇ ਨਾਲ ਜਾਣ ਦੀ ਲਾਈ। 'ਜ਼ਫ਼ਰਨਾਮਾ' ਨਾਂ ਦੀ ਜਿਹੜੀ ਚਿੱਠੀ ਗੁਰੂ ਜੀ ਨੇ ਔਰੰਗਜ਼ੇਬ ਨੂੰ ਦੱਖਣ ਵਿੱਚ ਭੇਜੀ ਸੀ, ਉਹ ਭਾਈ ਦਇਆ ਸਿੰਘ ਜੀ ਲੈ ਕੇ ਗਏ ਸਨ।

ਭਾਈ ਸਾਹਿਬ ਗੁਰੂ ਜੀ ਦੇ ਨਾਲ ਹਜ਼ੂਰ ਸਾਹਿਬ ਨਾਂਦੇੜ ਗਏ ਸਨ ਅਤੇ ਉਥੇ ਹੀ ਸੰਮਤ ੧੭੬੫ ਵਿੱਚ ਆਪ ਨੇ ਅਕਾਲ ਚਲਾਣਾ ਕੀਤਾ।

## ੨. ਭਾਈ ਧਰਮ ਸਿੰਘ ਜੀ

ਆਪ ਦਾ ਪਹਿਲਾ ਨਾਮ ਭਾਈ ਧਰਮ ਦਾਸ ਸੀ। ਇਹਨਾਂ ਦਾ ਜਨਮ ਹਸਤਨਾਪੁਰ (ਦਿੱਲੀ) ਨਿਵਾਸੀ ਸ੍ਰੀ ਸੰਤ ਰਾਮ ਜੱਟ ਦੇ ਘਰ ਮਾਤਾ ਸਾਭੋ ਦੀ ਕੁੱਖ ਤੋਂ ਸੰਮਤ ੧੭੨੩ ਨੂੰ ਹੋਇਆ। ਜਦ ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਸ੍ਰੀ ਕਲਗੀਧਰ ਨੇ ਦੂਜੇ ਸੀਸ ਦੀ ਮੰਗ ਕੀਤੀ, ਤਾਂ ਇਹਨਾਂ ਨੇ ਸੀਸ ਭੇਟ ਕੀਤਾ। ਫਿਰ ਗੁਰੂ ਜੀ ਪਾਸੋਂ ਅੰਮ੍ਰਿਤ ਛਕ ਕੇ ਇਹ ਭਾਈ ਧਰਮ ਦਾਸ ਤੋਂ ਭਾਈ ਧਰਮ ਸਿੰਘ ਬਣ ਗਏ। ਇਸ ਤੋਂ ਮਗਰੋਂ ਇਹ ਹਰ ਸਮੇਂ ਗੁਰੂ ਜੀ ਦੀ ਹਜ਼ੂਰੀ ਵਿੱਚ ਰਹੇ ਅਤੇ ਧਰਮ ਯੁੱਧਾਂ ਵਿੱਚ ਜੂਝਦੇ ਰਹੇ। ਜਦੋਂ ਗੁਰੂ ਜੀ ਚਮਕੌਰ ਸਾਹਿਬ ਤੋਂ ਜਾਣ ਲੱਗੇ, ਤਾਂ ਇਹਨਾਂ ਦੀ ਡਿਊਟੀ ਵੀ ਗੁਰੂ ਜੀ ਨਾਲ ਜਾਣ ਦੀ ਲੱਗੀ। ਇਹ ਗੁਰੂ ਜੀ ਦੀ ਹਜ਼ੂਰੀ ਵਿੱਚ ਹੀ ਰਹੇ ਅਤੇ ਇਹਨਾਂ ਦਾ ਦੇਹਾਂਤ ੧੭੬੫ ਵਿੱਚ ਹਜ਼ੂਰ ਸਾਹਿਬ ਨਾਂਦੇੜ–ਦੱਖਣ ਵਿੱਚ ਹੋਇਆ।

## ੩. ਭਾਈ ਮੁਹਕਮ ਸਿੰਘ ਜੀ

ਇਹਨਾਂ ਦਾ ਪਹਿਲਾ ਨਾਂ ਭਾਈ ਮੁਹਕਮ ਚੰਦ ਸੀ। ਇਹਨਾਂ ਦਾ ਜਨਮ ਦਵਾਰਕਾ ਨਿਵਾਸੀ ਸ੍ਰੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾਂ ਬਾਈ ਜੀ ਦੀ ਕੁੱਖੋਂ ਸੰਮਤ ੧੭੨੦ ਵਿੱਚ ਹੋਇਆ। ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਜਦ ਸ੍ਰੀ ਦਸਮੇਸ਼ ਜੀ ਨੇ ਤੀਜੇ ਸੀਸ ਦੀ ਮੰਗ ਕੀਤੀ ਤਾਂ ਇਹਨਾਂ ਆਪਣਾ ਸੀਸ ਪੇਸ਼ ਕੀਤਾ। ਉਸੇ ਦਿਨ ਸ੍ਰੀ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਉਹ ਭਾਈ ਮੁਹਕਮ ਸਿੰਘ ਬਣ ਗਏ। ਉਸ ਤੋਂ ਮਗਰੋਂ ਇਹ ਸਦਾ

ਗੁਰੂ ਜੀ ਦੀ ਸੇਵਾ ਵਿੱਚ ਰਹੇ ਅਤੇ ਧਰਮ ਯੁੱਧਾਂ ਵਿੱਚ ਬੀਰਤਾ ਵਿਖਾਉਂਦੇ ਰਹੇ ।

ਆਪ ਸੰਮਤ ੧੭੬੧ ਵਿੱਚ ਚਮਕੌਰ ਸਾਹਿਬ ਸ਼ਹੀਦ ਹੋਏ ।

## ੪. ਭਾਈ ਸਾਹਿਬ ਸਿੰਘ ਜੀ

ਇਹਨਾਂ ਦਾ ਪਹਿਲਾ ਨਾਂ ਭਾਈ ਸਾਹਿਬ ਚੰਦ ਸੀ । ਇਹ ਬਿਦਰ ਨਿਵਾਸੀ ਸ੍ਰੀ ਚਮਨੇਂ ਨਾਈ ਦੇ ਘਰ ਮਾਤਾ ਸੋਨਾ ਬਾਈ ਦੀ ਕੁੱਖੋਂ ਸੰਮਤ ੧੭੧੯ ਵਿੱਚ ਜਨਮੇ । ਜਦ ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਸ੍ਰੀ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ, ਤਾਂ ਸੀਸ ਭੇਟ ਕਰਨ ਵਾਲੇ ਚੌਥੇ ਸਿੱਖ ਭਾਈ ਸਾਹਿਬ ਚੰਦ ਜੀ ਸਨ । ਉਸੇ ਦਿਨ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕ ਕੇ ਆਪ ਭਾਈ ਸਾਹਿਬ ਸਿੰਘ ਬਣ ਗਏ । ਇਹ ਅੰਮ੍ਰਿਤ ਛਕਣ ਤੋਂ ਪਹਿਲਾਂ ਵੀ ਗੁਰੂ ਜੀ ਦੇ ਧਰਮ ਯੁੱਧਾਂ ਵਿੱਚ ਹਿੱਸਾ ਲੈਂਦੇ ਰਹੇ । ਭੰਗਾਣੀ ਦੇ ਜੰਗ ਵਿੱਚ ਆਪ ਨੇ ਬਹੁਤ ਬਹਾਦਰੀ ਵਿਖਾਈ, ਜਿਸ ਦਾ ਜ਼ਿਕਰ ਗੁਰੂ ਜੀ ਨੇ 'ਬਚਿੱਤਰ ਨਾਟਕ' ਦੇ ਅਠਵੇਂ ਅਧਿਆਇ ਵਿੱਚ ਕੀਤਾ ਹੈ ।

ਅੰਮ੍ਰਿਤ ਛਕ ਕੇ ਆਪ ਅੱਗੇ ਨਾਲੋਂ ਵੀ ਵਧੇਰੇ ਬੀਰਤਾ ਨਾਲ ਜੂਝਦੇ ਰਹੇ । ਆਪ ਸੰਮਤ ੧੭੬੧ ਨੂੰ ਚਮਕੌਰ ਸਾਹਿਬ ਸ਼ਹੀਦ ਹੋਏ ।

## ੫. ਭਾਈ ਹਿੰਮਤ ਸਿੰਘ ਜੀ

ਇਹਨਾਂ ਦਾ ਪਹਿਲਾ ਨਾਂ ਭਾਈ ਹਿੰਮਤ ਰਾਏ ਸੀ । ਆਪ ਦਾ ਜਨਮ ਪੁਰੀ ਜਗਨ ਨਾਥ ਦੇ ਨਿਵਾਸੀ ਸ੍ਰੀ ਗੁਲਜ਼ਾਰੀ ਝਿਊਰ ਦੇ ਘਰ, ਮਾਤਾ ਧੰਨੋ ਦੀ ਕੁੱਖ ਤੋਂ ਸੰਮਤ ੧੭੧੮ ਵਿੱਚ ਹੋਇਆ । ਜਦ ੧੭੫੬ ਦੀ ਵੈਸਾਖੀ ਵਾਲੇ ਦਿਨ ਸ੍ਰੀ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ ਤਾਂ ਪੰਜਵੇਂ ਨੰਬਰ 'ਤੇ ਸੀਸ ਭੇਟ ਕਰਨ ਲਈ ਭਾਈ ਹਿੰਮਤ ਰਾਏ ਜੀ ਨਿੱਤਰੇ । ਉਸੇ ਦਿਨ ਸ੍ਰੀ ਦਸਮੇਸ਼ ਜੀ ਤੋਂ ਅੰਮ੍ਰਿਤ ਛਕ ਕੇ ਆਪ ਭਾਈ ਹਿੰਮਤ ਸਿੰਘ ਜੀ ਬਣੇ । ਉਸ ਮਗਰੋਂ ਉਹ ਸਦਾ ਗੁਰੂ ਜੀ ਦੀ ਹਜ਼ੂਰੀ ਵਿੱਚ ਰਹੇ ਅਤੇ ਧਰਮ ਯੁੱਧਾਂ ਵਿੱਚ ਜੂਝਦੇ ਰਹੇ । ਆਪ ਸੰਮਤ ੧੭੬੧ ਨੂੰ ਚਮਕੌਰ ਸਾਹਿਬ ਸ਼ਹੀਦ ਹੋਏ ।

# ਚਾਰ ਸਾਹਿਬਜ਼ਾਦੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ, ਬੀਰ ਸਪੁੱਤਰ ਸਨ। ਉਹਨਾਂ ਨੂੰ ਸਾਹਿਬਜ਼ਾਦੇ ਆਖਿਆ ਜਾਂਦਾ ਹੈ। ਉਹਨਾਂ ਦੇ ਨਾਂ ਇਹ ਹਨ :–

ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹ ਸਿੰਘ ਜੀ। ਇਨ੍ਹਾਂ ਚਹੁੰ ਦਾ ਸੰਖੇਪ ਹਾਲ ਅੱਗੇ ਦਿੱਤਾ ਹੈ —

## ਬਾਬਾ ਅਜੀਤ ਸਿੰਘ ਜੀ

ਬਾਬਾ ਅਜੀਤ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੇਠੇ ਸਪੁੱਤਰ ਸਨ। ਆਪ ਦਾ ਜਨਮ ਮਾਘ ਸੁਦੀ ੪ (੨੩ ਮਾਘ ਸੰਮਤ ੧੭੪੩, ਨੂੰ ਅਨੰਦਪੁਰ ਸਾਹਿਬ ਹੋਇਆ। ਛੋਟੀ ਉਮਰ ਵਿੱਚ ਹੀ ਆਪ ਨੂੰ ਸੰਤ-ਸਿਪਾਹੀਆਂ ਵਾਲੀ ਸਿਖਲਾਈ–ਪੜ੍ਹਾਈ ਕਰਾਈ ਗਈ। ਆਪ ਨੇ ਸ਼ਸਤਰਾਂ ਦੀ ਵਰਤੋਂ ਵਿੱਚ ਖ਼ਾਸ ਯੋਗਤਾ ਪ੍ਰਾਪਤ ਕੀਤੀ।

੬ ਪੋਹ ਸੰਮਤ ੧੭੬੧ ਨੂੰ ਤਿੰਨਾਂ ਸਾਲਾਂ ਦੇ ਘੇਰੇ ਤੇ ਜੰਗ ਮਗਰੋਂ ਮੁਗਲਾਂ ਤੇ ਪਹਾੜੀ ਰਾਜਿਆਂ ਦੀਆਂ ਕਸਮਾਂ ਤੇ ਇਕਰਾਰਾਂ ਉੱਤੇ ਇਤਬਾਰ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕੀਤਾ। ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਗੁਰੂ ਜੀ ਦੇ ਮਹਿਲ ਅਤੇ ਹੋਰ ਸਭ ਪਰਿਵਾਰ ਤੇ ਸਿੱਖ ਗੁਰੂ ਜੀ ਦੇ ਨਾਲ ਸਨ। ਆਪ ਰੋਪੜ ਵੱਲ ਜਾ ਰਹੇ ਸਨ। ਜਦ ਆਪ ਸਰਸਾ ਨਦੀ ਪਾਰ ਕਰਨ ਲੱਗੇ, ਤਾਂ ਪਿੱਛੋਂ ਵੈਰੀ ਕਸਮਾਂ ਤੋੜ ਕੇ ਆ ਪਏ। ਉਸ ਵੇਲੇ ਸਾਹਿਬ ਅਜੀਤ ਸਿੰਘ ਨੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਵੈਰੀ ਦਲ ਦਾ ਰਾਹ ਰੋਕਿਆ। ਚੋਖਾ ਚਿਰ ਡਟ ਕੇ ਲੜਦੇ ਰਹੇ ਤੇ ਵੈਰੀ ਨੂੰ ਅਗਾਂਹ ਵਧਣੋਂ ਡੱਕ ਛੱਡਿਆ। ਜਦ ਗੁਰੂ ਜੀ ਤੇ ਹੋਰ ਸਭ ਸਰਸਾ ਪਾਰ ਹੋ ਗਏ ਤਾਂ ਬਾਬਾ ਅਜੀਤ ਸਿੰਘ ਜੀ ਵੀ ਨਦੀ ਪਾਰ ਕਰਕੇ ਉਹਨਾਂ ਦੇ ਨਾਲ ਜਾ ਮਿਲੇ।

ਮਗਰੋਂ ਗੁਰੂ ਜੀ ਨੇ ਚਮਕੌਰ ਸਾਹਿਬ ਇਕ ਗੜ੍ਹੀ ਉੱਤੇ ਹਮਲੇ ਕਰ ਰਹੇ ਵੈਰੀਆਂ ਦਾ ਡਟ ਕੇ ਟਾਕਰਾ ਕੀਤਾ। ਆਪ ਜੀ ਦੇ ਨਾਲ ਦੋਵੇਂ ਵੱਡੇ

ਸਾਹਿਬਜ਼ਾਦੇ ਅਤੇ ੪੦ ਸਿੰਘ ਸਨ। ਇਹ ਪੰਜਾਂ-ਪੰਜਾਂ ਦੇ ਜਥਿਆਂ ਵਿੱਚ ਗੜ੍ਹੀ ਵਿੱਚੋਂ ਨਿਕਲਦੇ ਵੈਰੀ ਦਲ ਦਾ ਟਾਕਰਾ ਕਰਦੇ ਰਹੇ। ਬਾਬਾ ਅਜੀਤ ਸਿੰਘ ਦੀ ਉਮਰ ਉਸ ਵੇਲੇ ੧੮ ਕੁ ਸਾਲ ਦੀ ਸੀ। ਆਪ ਜੀ ਨੇ ਵੀ ਵੈਰੀ ਦਲ ਨਾਲ ਦੋ-ਦੋ ਹੱਥ ਕਰਕੇ ਸ਼ਹੀਦ ਹੋਣ ਦੀ ਆਗਿਆ ਮੰਗੀ। ਗੁਰੂ ਜੀ ਨੇ ਥਾਪੜਾ ਦੇ ਕੇ ਕਿਹਾ, **"ਜਾਓ ! ਪੁੱਤ੍ਰ ਜੀ ! ਧਰਮ ਯੁੱਧ ਵਿੱਚ ਜੂਝੋ ਤੇ ਅਕਾਲ ਦੇ ਦਰਬਾਰ ਪੁੱਜੋ।"**

ਬਾਬਾ ਅਜੀਤ ਸਿੰਘ ਜੀ ਗੜ੍ਹੀ ਵਿੱਚੋਂ ਲਲਕਾਰੇ ਮਾਰਦੇ ਨਿਕਲੇ। ਆਪ ਦੇ ਨਾਲ ਪੰਜ ਸਿੱਖ ਸਨ। ਪਹਿਲਾਂ ਆਪ ਨੇ ਤੀਰਾਂ ਨਾਲ ਵੈਰੀਆਂ ਦੇ ਕਈ ਆਦਮੀ ਪਾਰ ਬੁਲਾਏ ! ਤੀਕ ਮੁੱਕ ਗਏ ਤਾਂ ਆਪ ਨੇ ਨੇਜ਼ਾ ਫੜ ਕੇ ਵੈਰੀਆਂ ਦੇ ਆਹੂ ਲਾਹੁਣੇ ਸ਼ੁਰੂ ਕਰ ਦਿੱਤੇ। ਆਪ ਨੇ ਲੋਹੇ ਦੀ ਵਰਦੀ ਵਾਲੇ ਇਕ ਮੁਸਲਮਾਨ ਦੀ ਹਿੱਕ 'ਚ ਨੇਜ਼ਾ ਮਾਰਿਆ ਤੇ ਉਸ ਨੂੰ ਪਰੋ ਕੇ ਰੱਖ ਦਿੱਤਾ। ਜਦ ਨੇਜ਼ਾ ਪੁੱਟਣ ਲੱਗੇ ਤਾਂ ਉਹ ਦੋ ਟੋਟੇ ਹੋ ਗਿਆ। ਫਿਰ ਉਹਨਾਂ ਨੇ ਤਲਵਾਰ ਸੂਤ ਲਈ ਅਤੇ ਕਈਆਂ ਨੂੰ ਪਾਰ ਬੁਲਾਉਣ ਮਗਰੋਂ ਸ਼ਹੀਦ ਹੋ ਗਏ। ਆਪ ਦੀ ਸ਼ਹੀਦੀ ੮ ਪੋਹ ਸੰਮਤ ੧੭੬੧ ਮੁਤਾਬਿਕ ੨੨ ਦਸੰਬਰ ੧੭੦੪ ਨੂੰ ਹੋਈ।

## ਬਾਬਾ ਜੁਝਾਰ ਸਿੰਘ ਜੀ

ਬਾਬਾ ਜੁਝਾਰ ਸਿੰਘ ਜੀ ਸ੍ਰੀ ਕਲਗੀਧਰ ਪਿਤਾ ਜੀ ਦੇ ਦੂਜੇ ਸਾਹਿਬਜ਼ਾਦੇ ਸਨ। ਆਪ ਦਾ ਜਨਮ ਸੰਮਤ ੧੬੪੭ (ਸੰਨ ੧੬੯੦) ਵਿੱਚ ਅਨੰਦਪੁਰ ਸਾਹਿਬ ਹੋਇਆ। ਆਪ ਨੂੰ ਆਪ ਦੇ ਵੱਡੇ ਭਰਾ ਬਾਬਾ ਅਜੀਤ ਸਿੰਘ ਵਾਕੁਰ ਹੀ ਸ਼ਸਤਰਾਂ ਦੀ ਵਰਤੋਂ ਤੇ ਜੁੱਧ ਦੇ ਹੋਰ ਕਰਤਬ ਤੇ ਢੰਗ ਸਿਖਾਏ ਗਏ।

ਆਪ ਜੀ ੮ ਪੋਹ ੧੭੬੧ (੨੨ ਦਸੰਬਰ ੧੭੦੪) ਨੂੰ ਆਪਣੇ ਵੱਡੇ ਭਰਾ ਸਾਹਿਬ ਅਜੀਤ ਸਿੰਘ ਜੀ ਮਗਰੋਂ ਚਮਕੌਰ ਸਾਹਿਬ ਦੇ ਧਰਮ ਯੁੱਧ ਵਿੱਚ ਜੂਝਦੇ ਹੋਏ ਤੇ ਵੈਰੀਆਂ ਦੇ ਆਹੂ ਲਾਹੁੰਦੇ ਸ਼ਹੀਦ ਹੋਏ। ਆਪ ਦੀ ਉਮਰ ਉਸ ਵੇਲੇ ੧੪ ਸਾਲ ਦੀ ਸੀ, ਪਰ ਅਜੇਹੀ ਬੀਰਤਾ ਨਾਲ ਲੜੇ ਕਿ ਵੈਰੀ ਵੀ ਵੇਖ ਵੇਖ ਕੇ ਦੰਗ ਰਹਿ ਗਏ।

# ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਿਹ ਸਿੰਘ ਜੀ

ਬਾਬਾ ਜ਼ੋਰਾਵਰ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਜੇ ਸਾਹਿਬਜ਼ਾਦੇ ਸਨ। ਉਹਨਾਂ ਦਾ ਜਨਮ ਮੱਘਰ ਸੁਦੀ ੩ ਸੰਮਤ ੧੭੫੩ ਨੂੰ ਅਨੰਦਪੁਰ ਸਾਹਿਬ ਹੋਇਆ। ਬਾਬਾ ਫ਼ਤਹ ਸਿੰਘ ਜੀ ਸ੍ਰੀ ਦਸਮੇਸ਼ ਜੀ ਦੇ ਚੌਥੇ ਤੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਆਪ ਦਾ ਜਨਮ ਫੱਗਣ ਸੁਦੀ ੭ ਸੰਮਤ ੧੭੫੫ (ਸੰਨ ੧੬੯੯) ਨੂੰ ਸ੍ਰੀ ਅਨੰਦਪੁਰ ਸਾਹਿਬ ਹੋਇਆ। ਜਦ ਸ੍ਰੀ ਦਸਮੇਸ਼ ਜੀ ੬ ਪੋਹ ਸੰਮਤ ੧੭੬੧ ਨੂੰ ਅਨੰਦਪੁਰ ਛੱਡ ਕੇ ਤੁਰੇ ਤਾਂ ਮਗਰੋਂ ਵੈਰੀਆਂ ਨੇ ਸਰਸਾ ਨਦੀ ਦੇ ਨੇੜੇ ਆਪ ਉੱਪਰ ਹੱਲਾ ਕੀਤਾ। ਸਰਸਾ ਨਦੀ ਪਾਰ ਕਰਨ ਮਗਰੋਂ ਦੀ ਹਫੜਾ-ਦਫੜੀ ਵਿੱਚ ਗੁਰੂ ਜੀ ਦੇ ਮਾਤਾ ਜੀ ਤੇ ਦੋਵੇਂ ਛੋਟੇ ਸਾਹਿਬਜ਼ਾਦੇ ਗੁਰੂ ਜੀ ਨਾਲੋਂ ਵਿਛੜ ਗਏ। ਥੋੜ੍ਹੀ ਦੂਰ ਜਾਣ ਮਗਰੋਂ ਉਹਨਾਂ ਨੂੰ ਆਪਣਾ ਰਸੋਈਆ ਗੰਗੂ ਬ੍ਰਾਹਮਣ ਮਿਲਿਆ। ਉਹ ਉਹਨਾਂ ਨੂੰ ਆਪਣੇ ਪਿੰਡ ਖੇੜੀ ਵਿੱਚ ਆਪਣੇ ਘਰ ਲੈ ਗਿਆ। ਮਗਰੋਂ ਉਸ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਸੋਚਿਆ ਕਿ ਇਨ੍ਹਾਂ ਨੂੰ ਫੜਾ ਦੇਵਾਂ। ਇਸ ਤਰ੍ਹਾਂ ਨਾਲੇ ਇਨ੍ਹਾਂ ਦਾ ਧਨ ਪਦਾਰਥ ਹਜ਼ਮ ਕਰ ਲਵਾਂ, ਨਾਲੇ ਸੂਬੇ ਪਾਸੋਂ ਇਨਾਮ ਪ੍ਰਾਪਤ ਕਰਾਂ। ਇਸ ਨੀਚ, ਨਿਮਕ-ਹਰਾਮ ਬ੍ਰਾਹਮਣ ਨੇ ਵਿਸਾਹਘਾਤ ਕਰਕੇ ਮੋਰਿੰਡੇ ਦੇ ਥਾਣੇਦਾਰ ਨੂੰ ਜਾ ਖ਼ਬਰ ਕੀਤੀ। ਉਹ ਤੁਰੰਤ ਆਇਆ ਅਤੇ ਤਿੰਨਾਂ ਨੂੰ ਫੜ ਕੇ ਸਰਹਿੰਦ ਦੇ ਨਵਾਬ ਪਾਸ ਲੈ ਗਿਆ। ਨਵਾਬ ਨੇ ਉਹਨਾਂ ਨੂੰ ਬੁਰਜ ਵਿੱਚ ਕੈਦ ਕਰ ਦਿੱਤਾ।

ਅਗਲੇ ਦਿਨ ਸਾਹਿਬਜ਼ਾਦਿਆਂ ਨੂੰ ਸੂਬੇ ਦੀ ਕਚਹਿਰੀ ਵਿੱਚ ਹਾਜ਼ਰ ਕੀਤਾ ਗਿਆ। ਕਚਹਿਰੀ ਵਿੱਚ ਦਾਖਲ ਹੋਣ ਸਮੇਂ ਉਹਨਾਂ ਨੂੰ ਕਿਹਾ ਗਿਆ ਕਿ ਸੂਬੇ ਨੂੰ ਸਲਾਮ ਕਰੋ। ਉਹਨਾਂ ਨੇ ਗੱਜ ਕੇ ਵਾਹਿਗੁਰੂ ਜੀ ਕੀ ਫ਼ਤਹ ਬੁਲਾਈ। ਉਹਨਾਂ ਦੀ ਨਿਰਭੈਤਾ, ਦਲੇਰੀ ਤੇ ਚਿਹਰਿਆਂ ਦਾ ਜਲਾਲ (ਤੇਜ) ਵੇਖ ਕੇ ਸਾਰੀ ਕਚਿਹਰੀ 'ਵਾਹ ਵਾਹ' ਕਰਨ ਲੱਗ ਪਈ। ਵਜ਼ੀਰ ਖਾਂ ਨੇ ਉਹਨਾਂ ਨੂੰ ਕਿਹਾ-'ਤੁਹਾਡਾ ਪਿਤਾ ਤੇ ਦੋਵੇਂ ਵੱਡੇ ਭਰਾ ਕਤਲ ਕੀਤੇ ਜਾ ਚੁੱਕੇ ਹਨ। ਤੁਸੀਂ ਜਾਨਾਂ ਬਚਾ ਸਕਦੇ ਹੋ। ਤੁਹਾਨੂੰ ਬੜੇ ਸੁਖ-ਅਰਾਮ ਵਿੱਚ ਪਾਲਿਆ ਪੜ੍ਹਾਇਆ ਜਾਵੇਗਾ। ਵੱਡੇ ਹੋਵੋਗੇ ਤਾਂ ਚੰਗੇ ਘਰੀਂ ਵਿਆਹੇ

ਜਾਉਗੇ ਅਤੇ ਵੱਡੇ ਮੁਰਾਤਬੇ ਤੇ ਜਾਗੀਰਾਂ ਤੁਹਾਨੂੰ ਮਿਲਣਗੀਆਂ । ਮੌਜਾਂ ਕਰਕੇ ਉਮਰਾਂ ਭੋਗਿਓ ! ਇਸ ਦੀ ਕੀਮਤ ਕੇਵਲ ਇਹ ਹੈ ਕਿ ਕਲਮਾ ਪੜ੍ਹੋ ਤੇ ਮੁਸਲਮਾਨ ਹੋ ਜਾਓ । ਜੇ ਨਾ ਮੰਨੋਗੇ, ਤਾਂ ਬੁਰੀ ਤਰ੍ਹਾਂ ਮਾਰੇ ਜਾਓਗੇ !

ਸਾਹਿਬ ਜ਼ੋਰਾਵਰ ਸਿੰਘ ਜੀ ਦੀ ਉਮਰ ਇਸ ਵੇਲੇ ਮਸਾਂ ਅੱਠ ਕੁ ਸਾਲ ਦੀ ਸੀ ਤੇ ਸਾਹਿਬ ਫ਼ਤਹ ਸਿੰਘ ਜੀ ਦੀ ਮਸਾਂ ਛੇ ਕੁ ਸਾਲ ਦੀ ਸੀ, ਪਰ ਆਪ ਜੀ ਸ੍ਰੀ ਦੁਸ਼ਟ-ਦਮਨ ਦਸਮੇਸ਼ ਪਿਤਾ ਦੇ ਸਪੁੱਤਰ ਸਨ। ਆਪ ਨੇ ਬਿਨਾਂ ਕਿਸੇ ਜੱਕੋ-ਤੱਕੇ ਜਾਂ ਝਕ-ਝਕਾ ਦੇ ਸੂਬੇ ਨੂੰ ਉੱਤਰ ਦਿੱਤਾ ਕਿ 'ਅਸੀਂ ਧਰਮ ਛੱਡ ਕੇ ਜੀਉਣ ਨੂੰ ਤਿਆਰ ਨਹੀਂ, ਤੁਹਾਡਾ ਜਿਵੇਂ ਜੀਅ ਕਰੇ, ਕਰੋ !'

ਕਚਹਿਰੀ ਵਿੱਚ ਬੈਠੇ ਹੋਰਨਾਂ ਨੇ ਵੀ ਬੜੇ ਲਾਲਚ ਤੇ ਡਰਾਵੇ ਦਿੱਤੇ, ਪਰ ਗੁਰੂ ਜੀ ਦੇ ਲਾਲ ਰਤੀ ਭਰ ਨਾ ਡੋਲੇ । ਅੰਤ ਵਿੱਚ ਸੂਬੇ ਨੇ ਉਹਨਾਂ ਨੂੰ ਨੀਂਹਾਂ ਵਿੱਚ ਚਿਣੇ ਜਾਣ ਤੇ ਕਤਲ ਕੀਤੇ ਜਾਣ ਦਾ ਹੁਕਮ ਦਿੱਤਾ। ਇਹ ਹੁਕਮ ਸੁਣ ਕੇ ਸਾਹਿਬਜ਼ਾਦਿਆਂ ਨੇ ਜੈਕਾਰਾ ਛੱਡਿਆ । ਮਲੇਰ-ਕੋਟਲੇ ਦੇ ਨਵਾਬ ਨੇ ਸੂਬੇ ਨੂੰ ਕਿਹਾ ਕਿ ਇਨ੍ਹਾਂ ਮਾਸੂਮ ਨਿਰਦੋਸ਼ ਨਿਆਣਿਆਂ ਨੂੰ ਕਤਲ ਕਰਨਾ ਠੀਕ ਨਹੀਂ, ਪਰ ਉਸ ਦੀ ਇਕ ਨਾ ਸੁਣੀ ਗਈ ।

ਦੋਹਾਂ ਸਾਹਿਬਜ਼ਾਦਿਆਂ ਨੂੰ ੧੩ ਪੋਹ ਸੰਮਤ ੧੭੬੧ (੨੭ ਦਸੰਬਰ ਸੰਨ ੧੭੦੪) ਵਾਲੇ ਦਿਨ ਜੀਉਂਦਿਆਂ ਨੂੰ ਨੀਂਹਾਂ ਵਿੱਚ ਚਿਣਿਆ ਗਿਆ। ਘੜੀ-ਮੁੜੀ ਉਹਨਾਂ ਨੂੰ ਮੁਸਲਮਾਨ ਬਣ ਕੇ ਜਾਨ ਬਚਾਉਣ ਲਈ ਕਿਹਾ ਗਿਆ, ਪਰ ਸਾਹਿਬਜ਼ਾਦੇ ਵਾਹਿਗੁਰੂ ਦਾ ਜਾਪ ਕਰਦੇ ਅਡੋਲ ਖੜ੍ਹੇ ਰਹੇ । ਜਦ ਕੰਧ ਮੋਢਿਆਂ ਤੀਕ ਹੋ ਗਈ ਤਾਂ ਉਹਨਾਂ ਦੇ ਸੀਸ ਕੱਟੇ ਗਏ ।

ਜਿਸ ਥਾਂ ਉਹਨਾਂ ਨੂੰ ਸ਼ਹੀਦ ਕੀਤਾ ਗਿਆ, ਉਥੇ ਬੜਾ ਆਲੀਸ਼ਾਨ ਗੁਰਦੁਆਰਾ-ਸ੍ਰੀ ਫ਼ਤਹਗੜ੍ਹ ਬਣਿਆ ।

ਅਰਦਾਸ ਸਮੇਂ ਪੰਜਾਂ ਪਿਆਰਿਆਂ ਤੋਂ ਮਗਰੋਂ ਚਹੁੰ ਸਾਹਿਬਜ਼ਾਦਿਆਂ ਨੂੰ ਯਾਦ ਕੀਤਾ ਜਾਂਦਾ ਹੈ ।

## ਪੰਜ ਕਕਾਰ

ਅੰਮ੍ਰਿਤਧਾਰੀ ਸਿੱਖ ਲਈ ਜ਼ਰੂਰੀ ਹੈ ਕਿ ਉਹ ਪੰਜ ਕਕਾਰਾਂ ਦੀ ਰਹਿਤ

ਰੱਖੇ। ਦੂਜੇ ਸ਼ਬਦਾਂ ਵਿੱਚ ਉਸ ਲਈ ਜ਼ਰੂਰੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀਆਂ ਮਿਥੀਆਂ ਪੰਜ ਸ਼ੈਆਂ ਜਿਨ੍ਹਾਂ ਦੇ ਨਾਵਾਂ ਦੇ ਮੁੱਢ ਵਿੱਚ 'ਕ' ਅੱਖਰ ਹੈ, ਸਦਾ ਆਪਣੇ ਸਰੀਰ ਦੇ ਨਾਲ (ਅੰਗ-ਸੰਗ) ਰੱਖੇ। ਪੰਜ ਕਕਾਰ ਇਹ ਹਨ— ਕੇਸ, ਕੰਘਾ, ਕਛਹਿਰਾ, ਕੜਾ ਅਤੇ ਕਿਰਪਾਨ।

# ਕੁਰਹਿਤਾਂ

ਅੰਮ੍ਰਿਤਧਾਰੀ ਸਿੱਖ ਲਈ ਜਿਹੜੀ ਰਹਿਤ ਨਿਯਤ ਹੋਈ ਹੈ, ਉਸ 'ਤੇ ਨਾ ਚੱਲਣ ਜਾਂ ਉਸ ਦੇ ਉਲਟ ਚੱਲਣ ਨੂੰ ਕੁਰਹਿਤ ਆਖਦੇ ਹਨ। ਕੁਰਹਿਤਾਂ ਨੂੰ ਦੋ ਸ਼੍ਰੇਣੀਆਂ ਵਿੱਚ ਵੰਡਿਆ ਗਿਆ ਹੈ :—

(ੳ). **ਬੱਜਰ ਕੁਰਹਿਤਾਂ** — ਇਨ੍ਹਾਂ ਵਿੱਚੋਂ ਕਿਸੇ ਇਕ ਦੇ ਕਰਨ 'ਤੇ ਮੁੜ ਅੰਮ੍ਰਿਤ ਛਕਣਾ ਪੈਂਦਾ ਹੈ। ਬੱਜਰ ਕੁਰਹਿਤਾਂ ਚਾਰ ਹਨ :-

(੧) ਕੇਸਾਂ ਦੀ ਬੇਅਦਬੀ, (੨) ਕੁੱਠਾ (ਮੁਸਲਮਾਨੀ ਢੰਗ ਨਾਲ ਬਣਾਇਆ ਮਾਸ ) ਖਾਣਾ, (੩) ਪਰ ਇਸਤਰੀ ਜਾਂ ਪਰ-ਪੁਰਸ਼ ਦਾ ਭੋਗਣਾ, (੪) ਤਮਾਕੂ ਦਾ ਵਰਤਣਾ।

(ਅ) ਰਹਿਤ ਵਿੱਚ ਹੋਰ ਨਿੱਕੀਆਂ-ਮੋਟੀਆਂ ਭੁੱਲਾਂ ਜਿਵੇਂ ਕੁਝ ਸਮਾਂ ਕਛਹਿਰੇ ਜਾਂ ਕੰਘੇ ਤੋਂ ਬਿਨਾਂ ਰਹਿਣਾ, ਬੇਅੰਮ੍ਰਿਤੀਏ ਜਾਂ ਪਤਿਤ ਦਾ ਜੂਠਾ ਖਾਣਾ। ਜੇ ਇਨ੍ਹਾਂ ਵਿੱਚੋਂ ਕੋਈ ਭੁੱਲ ਹੋ ਜਾਵੇ, ਤਾਂ ਸਿੱਖ ਤਨਖਾਹੀਆ ਹੋ ਜਾਂਦਾ ਹੈ। ਉਸ ਨੂੰ ਸੰਗਤ ਵਿੱਚ ਭੁੱਲ ਮੰਨ ਕੇ ਤਨਖਾਹ ਬਖਸ਼ਾਉਣੀ ਬਣਦੀ ਹੈ।

**ਪਤਿਤ** —ਜਿਹੜਾ ਆਦਮੀ ਕੇਸ ਕਟਵਾ ਦੇਵੇ ਤੇ ਸਿੱਖੀ ਰਹਿਤ ਰੱਖਣੀ ਛੱਡ ਦੇਵੇ, ਉਹ ਪਤਿਤ ਹੁੰਦਾ ਹੈ। ਉਹ ਅੰਮ੍ਰਿਤ ਛਕ ਕੇ ਫਿਰ ਸਿੱਖ ਸਜ ਸਕਦਾ ਹੈ।

**ਤਨਖਾਹੀਏ ਇਹ ਹਨ**--੧.ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ ਆਦਿਕ ਪੰਥ-ਵਿਰੋਧੀਆਂ ਨਾਲ ਜਾਂ ਸਿੱਖ ਹੋ ਕੇ ਤਮਾਕੂ ਪੀਣ ਵਾਲੇ ਨਾਲ, ਕੇਸਾਧਾਰੀ ਹੋ ਕੇ ਕੇਸ ਕਟਾ ਦੇਣ ਵਾਲੇ ਨਾਲ, ਵਰਤਣ ਵਾਲਾ (ਅਰਥਾਤ ਰੋਟੀ-ਬੇਟੀ ਦੀ ਸਾਂਝ ਕਰਨ ਵਾਲਾ)। ੨. ਬੇਅੰਮ੍ਰਿਤੀਏ ਜਾਂ ਪਤਿਤ ਦਾ ਜੂਠਾ ਖਾਣ ਵਾਲਾ। ੩. ਦਾਹੜੀ ਕੇਸ ਰੰਗਣ ਵਾਲਾ। ੪. ਪੁੱਤ

ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾਂ ਦੇ ਕੇ ਕਰਨ ਵਾਲਾ। ੫. ਕੋਈ ਨਸ਼ਾ (ਭੰਗ, ਅਫੀਮ, ਸ਼ਰਾਬ, ਪੋਸਤ, ਕੁਕੀਨ ਆਦਿ) ਵਰਤਣ ਵਾਲਾ। ੬. ਗੁਰਮਤਿ ਤੋਂ ਵਿਰੁੱਧ ਕੋਈ ਸੰਸਕਾਰ ਕਰਨ ਵਾਲਾ। ੭. ਰਹਿਤ ਵਿੱਚ ਕੋਈ ਭੁੱਲ ਕਰਨ ਵਾਲਾ।

# ਅਰਦਾਸ

## ੴ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਭਗੌਤੀ ਜੀ ਸਹਾਇ ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥ ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥ ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥ ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖਿ ਜਾਇ ॥ ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ॥ ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਸਭ ਥਾਈਂ ਹੋਇ ਸਹਾਇ ॥ ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਹਨਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!

ਪੰਜਾਂ ਤਖਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ

ਵਾਹਿਗੁਰੂ !

ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ-ਬਾਲੇ , ਬੋਲੋ ਜੀ ਵਾਹਿਗੁਰੂ!

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ !!!

ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ ! ਹੇ ਅਕਾਲ ਪੁਰਖ ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ-ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਸੱਚੇ ਪਿਤਾ ਵਾਹਿਗੁਰੂ ! ਆਪ ਦੇ ਹਜ਼ੂਰ ..............* ਦੀ ਅਰਦਾਸ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ।

ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ, ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।



*ਇਥੇ ਉਸ ਬਾਣੀ ਦਾ ਨਾਮ ਲਵੋ, ਜੋ ਪੜ੍ਹੀ ਹੈ ਜਾਂ ਜਿਸ ਕਾਰਜ ਲਈ ਇਕੱਤ੍ਰਤਾ ਜਾਂ ਸੰਗਤ ਜੁੜੀ ਹੋਵੇ, ਉਸ ਦਾ ਜ਼ਿਕਰ ਯੋਗ ਸ਼ਬਦਾਂ ਵਿੱਚ ਕਰੋ।